ੴ ਸਤਿਗੁਰ ਪ੍ਰਸਾਦਿ ॥

# ਸਬਦੁ ਗੁਰੂ ਸੁਰਤਿ ਧੁਨਿ ਚੇਲਾ

ਲੇਖਕ :

ਗਿ: ਸੰਤ ਸਿੰਘ 'ਮਸਕੀਨ'

ਪ੍ਰਕਾਸ਼ਕ :

ਗੁਰ ਜੋਤੀ ਐਂਟਰਪ੍ਰਾਈਜ਼ਜ਼

SABD GURŪ SURAT DHUN CHELĀ

*by*

GIANI SANT SINGH MASKEEN



ਪਹਿਲੀ ਵਾਰ ਜਨਵਰੀ 1999

ਦੂਜੀ ਵਾਰ ਫ਼ਰਵਰੀ 2001

ਤੀਜੀ ਵਾਰ ਫ਼ਰਵਰੀ 2005

ਚੌਥੀ ਵਾਰ ਜਨਵਰੀ 2006

ਪੰਜਵੀਂ ਵਾਰ ਸਤੰਬਰ 2008

**ਮੁੱਲ : 55-00 ਰੁਪਏ**

*ਮਿਲਣ ਦੇ ਪਤੇ :*

**ਗੁਰ ਜੋਤੀ ਐਂਟਰਪ੍ਰਾਈਜ਼ਜ਼**

ਰੋਡ ਨੰ: 2, ਅਲਵਰ - 301 001

ਫ਼ੋਨ : 0144-2344312, 2331313

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

•

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

E-mail : singhbro@vsnl.com

Website : www.singhbrothers.com

*ਪ੍ਰਕਾਸ਼ਕ :*

ਗੁਰ ਜੋਤੀ ਐਂਟਰਪ੍ਰਾਈਜ਼ਜ਼

ਰੋਡ ਨੰ: 2, ਅਲਵਰ - 301 001

ਫ਼ੋਨ : 0144-2344312, 2331313

E-mail : gurjyoti@sancharnet.in

*ਪ੍ਰਿੰਟਰਜ਼ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਮੁਖਬੰਧ

ਈਸ਼ਵਰ ਔਰ ਗੁਰੂ ਨੂੰ ਸਮਝਣ ਵਿਚ ਲੋਕਾਈ ਬਹੁ-ਗਿਣਤੀ ਵਿਚ ਸਦਾ ਅਸਮਰੱਥ ਰਹੀ ਹੈ। ਈਸ਼ਵਰ ਜੋ ਸਰਬ-ਵਿਆਪਕ ਸ਼ਕਤੀ ਹੈ; ਪਿਆਰ, ਸਮਦ੍ਰਿਸ਼ਟੀ, ਨਿਰਵੈਰਤਾ, ਨਿਰਭੈਤਾ ਤੇ ਕਰੁਣਾ ਜਿਸ ਦਾ ਸੁਭਾਉ ਹੈ, ਐਸੇ ਈਸ਼ਵਰ ਦੇ ਨਾਮ 'ਤੇ ਵੈਰ-ਵਿਰੋਧ, ਵਿਤਕਰਾ ਤੇ ਕਠੋਰਤਾ ਦੇਖਣ ਨੂੰ ਮਿਲਦੀ ਹੈ। ਪਰਮਾਤਮ-ਸ਼ਕਤੀ ਨੂੰ ਪ੍ਰਾਪਤ ਕਰਨ ਦਾ ਵਸੀਲਾ 'ਸ਼ਬਦ' ਹੈ। ਇਸ ਦੀ ਸੂਝ-ਬੂਝ ਤੋਂ ਬਿਨਾਂ ਲੋਕਾਈ ਪਖੰਡੀ ਗੁਰੂਆਂ ਦੇ ਜਾਲ ਵਿਚ ਫਸ ਰਹੀ ਹੈ। ਪਰਮਾਤਮਾ ਜੋ ਪਰਮ ਪ੍ਰਕਾਸ਼ ਹੈ, ਗੁਰੂ ਜੋ ਅਨਾਹਦ ਸ਼ਬਦ ਹੈ, ਤੁੱਛ ਬੁੱਧੀ ਅਨੁਸਾਰ ਉਸ ਦੀ ਰੂਪ-ਰੇਖ ਕਲਮ-ਬੰਦ ਕੀਤੀ ਹੈ ਤਾਂਕਿ ਸ਼ਬਦ ਗੁਰੂ ਨੂੰ ਸੁਣ ਕੇ ਪਰਮਾਤਮ-ਪ੍ਰਕਾਸ਼ ਨੂੰ ਪ੍ਰਾਪਤ ਕਰਨ ਦੀਆਂ ਰੁਚੀਆਂ ਉਜਾਗਰ ਹੋ ਸਕਣ। ਸਤਿਗੁਰੂ ਸਹਾਇਕ ਹੋ ਕੇ ਪਾਠਕਾਂ ਨੂੰ ਸੂਝ-ਬੂਝ ਪ੍ਰਦਾਨ ਕਰਨ, ਇਹ ਹੀ ਅਰਦਾਸ ਹੈ।

ਸੀਸ ਗਰਾਂ
ਅਲਵਰ (ਰਾਜਸਥਾਨ)

**ਗਿਆਨੀ ਸੰਤ ਸਿੰਘ ਮਸਕੀਨ**

ੴ ਵਾਹਿਗੁਰੂ ਜੀ ਕੀ ਫ਼ਤਹਿ॥

# ਭੂਮਿਕਾ

ਗਿਆਨੀ ਸੰਤ ਸਿੰਘ ਜੀ ਮਸਕੀਨ ਪੰਥ ਦੇ ਸਿਰਮੌਰ ਵਿਦਵਾਨ ਹਨ। ਆਪ ਨੇ ਦੇਸ਼ਾਂ-ਵਿਦੇਸ਼ਾਂ ਵਿਚ ਕਥਾ-ਲੈਕਚਰਾਂ ਰਾਹੀਂ ਗੁਰ-ਸ਼ਬਦ ਦੀ ਐਸੀ ਗੂੰਜ ਪੈਦਾ ਕੀਤੀ ਹੈ ਕਿ ਅਨੇਕਾਂ ਭੁੱਲੜਾਂ ਨੂੰ ਮਾਰਗ ਦੀ ਸੋਝੀ ਪਈ ਹੈ ਤੇ ਉਹ ਗੁਰੂ ਦੇ ਲੜ ਲੱਗੇ ਹਨ। ਆਪਦੀ ਰਸਨਾ ਤੇ ਹਿਰਦੇ ਵਿਚ ਬਾਣੀ ਦਾ ਵਾਸਾ ਹੈ। ਗੁਰ-ਸੰਗਤ ਵਿਚ ਜਦੋਂ ਆਪ ਗੁਰ-ਸ਼ਬਦ ਦੀ ਰਸ-ਭਰਪੂਰ ਵਿਚਾਰ ਕਰਦੇ ਹਨ ਤਾਂ ਸੰਗਤ ਮੰਤਰ-ਮੁਗਧ ਹੋ ਜਾਂਦੀ ਹੈ, ਘੜੀਆਂ ਰੁਕ ਜਾਂਦੀਆਂ ਹਨ ਤੇ ਰਾਹੀਆਂ ਦੇ ਪੈਰ ਰੁਕ ਜਾਂਦੇ ਹਨ।

ਮਸਕੀਨ ਜੀ ਨੇ ਸੰਗਤ ਸਨਮੁਖ ਕਥਾ-ਲੈਕਚਰਾਂ ਦੀ ਛਹਿਬਰ ਤਾਂ ਲਾਈ ਹੀ ਹੈ, ਪਰ ਉਹ ਗੁਰਮਤਿ ਲਿਖਤ ਰਾਹੀਂ ਵੀ ਗੁਰਬਾਣੀ ਦੇ ਪ੍ਰਚਾਰ ਦਾ ਅਨੂਠਾ ਕਾਰਜ ਕਰ ਰਹੇ ਹਨ। ਪਹਿਲਾਂ ਵੀ ਉਨ੍ਹਾਂ ਦੀਆਂ ਕਾਫ਼ੀ ਪੁਸਤਕਾਂ ਛਪ ਚੁੱਕੀਆਂ ਹਨ। ਹੱਥਲੀ ਪੁਸਤਕ ਸ਼ਬਦ-ਗੁਰੂ ਦੇ ਸਿਧਾਂਤ ਨੂੰ ਨਿਤਾਰ ਕੇ ਪੇਸ਼ ਕਰਨ ਦਾ ਇਕ ਨਿਵੇਕਲਾ ਉੱਦਮ ਹੈ।

ਸਾਹਿਬ ਕਲਗ਼ੀਧਰ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਖ਼ਸੀ ਗੱਦੀ ਦੀ ਪ੍ਰਥਾ ਖ਼ਤਮ ਕਰਕੇ ਖ਼ਾਲਸੇ ਨੂੰ ਸ਼ਬਦ-ਗੁਰੂ ਦੇ ਲੜ ਲਾਇਆ। ਭਾਵੇਂ ਬਹੁਤ ਸਾਰੇ ਅਭਿਆਸੀ-ਜਨ ਸ਼ਬਦ-ਗੁਰੂ ਨਾਲ ਗੱਲਾਂ ਵੀ ਕਰ ਲੈਂਦੇ ਹਨ ਤੇ ਮਸਲਤ ਵੀ, ਪਰੰਤੂ ਬਹੁਤੀ ਸਿੱਖ ਜਨਤਾ ਐਸੇ ਅਭਿਆਸ ਤੋਂ ਵਿਰਵੀ ਹੋਣ ਕਰ ਕੇ ਭੰਬਲ-ਭੂਸਿਆਂ ਵਿਚ ਫਸੀ ਰਹਿੰਦੀ ਹੈ। ਬਹੁਤ ਸਾਰੇ ਅਖੌਤੀ ਗੁਰੂ ਐਸੀ ਸਥਿਤੀ ਦਾ ਲਾਭ ਉਠਾ ਕੇ ਆਪਣੀਆਂ ਦੁਕਾਨਾਂ ਚਲਾ ਰਹੇ ਹਨ। ਮਸਕੀਨ ਜੀ ਨੇ ਬਹੁਤ ਹੀ ਵਿਦਵਤਾ ਭਰਪੂਰ ਢੰਗ ਨਾਲ ਇਸ ਪੁਸਤਕ ਵਿਚ ਸ਼ਬਦ-ਗੁਰੂ ਦੇ ਸਿਧਾਂਤ ਨੂੰ ਦ੍ਰਿੜ੍ਹ ਕਰਵਾਇਆ ਹੈ ਤੇ ਦੇਹਧਾਰੀ ਗੁਰੂਆਂ ਦੇ ਪਾਖੰਡ ਜਾਲ ਨੂੰ ਵੀ ਨਸ਼ਰ ਕੀਤਾ ਹੈ।

ਸਾਰੇ ਗੁਰੂ-ਜਾਮਿਆਂ ਵਿਚ ਇਕੋ ਹੀ ਜੋਤਿ ਦਾ ਪ੍ਰਕਾਸ਼ ਸੀ। ਇਸ ਸਿਧਾਂਤ ਨੂੰ ਵੀ ਮਸਕੀਨ ਜੀ ਨੇ ਇਸ ਪੁਸਤਕ ਵਿਚ ਬਹੁਤ ਖ਼ੂਬਸੂਰਤੀ ਨਾਲ ਪੇਸ਼ ਕੀਤਾ ਹੈ।

ਇਨ੍ਹਾਂ ਸੂਖਮ ਸਿਧਾਂਤਾਂ ਨੂੰ ਜਨ-ਸਾਧਾਰਣ ਦੀ ਸਮਝ ਵਿਚ ਆਉਣ ਵਾਲੀਆਂ ਦਲੀਲਾਂ ਰਾਹੀਂ ਸਮਝਾ ਕੇ ਮਸਕੀਨ ਜੀ ਨੇ ਬਹੁਤ ਉਪਕਾਰ ਤੇ ਸੇਵਾ ਦਾ ਕਾਰਜ ਕੀਤਾ ਹੈ। ਸਤਿਗੁਰੂ ਕਿਰਪਾ ਕਰਨ ਤੇ ਉਨ੍ਹਾਂ ਦੀ ਘਾਲ ਥਾਇ ਪਾਉਣ ਤੇ ਕੌਮ ਨੂੰ ਸਦ-ਮਾਰਗ ਦੀ ਸੋਝੀ ਬਖ਼ਸ਼ਿਸ਼ ਕਰਨ!

*ਗੁਰੂ ਪੰਥ ਦਾ ਦਾਸ:*

**ਗਿਆਨੀ ਚੇਤ ਸਿੰਘ**

*ਸਾਬਕਾ ਹੈੱਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ*

177, ਅਜੀਤ ਨਗਰ,
ਸ੍ਰੀ ਅੰਮ੍ਰਿਤਸਰ।

# ਸਬਦੁ ਗੁਰੂ ਸੁਰਤਿ ਧੁਨਿ ਚੇਲਾ

ਸ਼ਬਦ ਗੁਰੂ ਹੈ, ਗੁਰੂ ਸ਼ਬਦ ਹੈ; ਸ਼ਕਤੀ ਪਰਮਾਤਮਾ ਹੈ, ਪਰਮਾਤਮਾ ਸ਼ਕਤੀ ਹੈ। ਇਸ ਹਿਸਾਬ ਨਾਲ ਜੋ ਪਰਕਾਸ਼ ਹੈ ਉਹ ਪਰਮਾਤਮਾ ਹੈ, ਗੁਰੂ ਹੈ। ਪਰਕਾਸ਼ ਇਕ ਸ਼ਕਤੀ ਹੈ, ਸ਼ਬਦ ਇਕ ਸ਼ਕਤੀ ਹੈ। ਜਦੋਂ ਦਾ ਇਹ ਪਰਕਾਸ਼ ਹੈ, ਪਰਮਾਤਮਾ ਉਦੋਂ ਦਾ ਹੀ ਹੈ। ਇਹ ਸ਼ਬਦ ਹੈ, ਗੁਰੂ ਹੈ, ਇਸ ਵਾਸਤੇ ਪਰਮਾਤਮਾ ਅਨਾਦੀ ਹੈ; ਪਰਕਾਸ਼ ਦੇ ਰੂਪ ਵਿਚ ਪਰਮਾਤਮਾ ਅਨਾਦੀ ਹੈ; ਸ਼ਬਦ ਦੇ ਵਿਚ ਗੁਰੂ ਹੈ, ਅਨਾਦੀ ਹੈ, ਅਨਾਦੀ ਹੈ। ਪਰਮਾਤਮਾ ਪ੍ਰਗਟ ਹੋਇਆ ਆਪਣੇ ਹੀ ਬੋਲਾਂ ਤੋਂ। ਪਰਮਾਤਮਾ ਜਾਣਿਆ ਗਿਆ, ਆਪਣੀ ਹੀ ਆਵਾਜ਼ ਤੋਂ। ਤੇ ਉਸ ਦੀ ਆਵਾਜ਼ ਕੀ ਹੈ, ਉਸ ਦਾ ਬੋਲ ਕੀ ਹੈ, ਜਗਤ ਦੇ ਰਹਿਬਰੀ ਪੁਰਸ਼, ਅਵਤਾਰੀ ਪੁਰਸ਼ ਇਸ ਵਿਚਾਰਧਾਰਾ ਨਾਲ ਇਕ ਨੇ, ਸਹਿਮਤ ਨੇ। ਜੈਸੇ ਭਾਰਤ ਦੇ ਪ੍ਰਾਚੀਨ ਰਿਸ਼ੀ ਕਹਿੰਦੇ ਨੇ ਕਿ ਸੰਸਾਰ ਧੁਨੀ ਤੋਂ ਆਇਐ, ਸ਼ਬਦ ਤੋਂ ਆਇਐ ਤੇ ਉਹ ਧੁਨੀ ਹੈ 'ਓਮ'। ਜੈਨ ਵੀ ਐਸਾ ਮੰਨਦੇ ਨੇ ਕਿ ਸੰਸਾਰ ਦੀ ਉਤਪਤੀ ਧੁਨੀ ਤੋਂ ਹੋਈ ਹੈ ਔਰ ਉਹ ਧੁਨੀ ਹੈ, 'ਓਅੰਕਾਰ, ਓਅੰਕਾਰ'। ਇਸਲਾਮ ਜਜ਼ਬਿਆਂ ਦਾ ਧਰਮ ਹੈ, ਭਾਵਨਾਵਾਂ ਦਾ ਧਰਮ ਹੈ, ਸ਼ਰਧਾ ਦਾ ਧਰਮ ਹੈ, ਯਕੀਨ ਦਾ ਧਰਮ ਹੈ, ਲੇਕਿਨ ਉਸ ਵਿਚ ਇਕ ਗੱਲ ਗਿਆਨ ਦੀ ਸਿਖਰ ਦੀ ਹੈ, ਇਸਲਾਮ ਦੇ ਬਾਨੀ ਮੁਹੰਮਦ ਸਾਹਿਬ ਐਸਾ ਫ਼ੁਰਮਾਨ ਕਰਦੇ ਨੇ ਕਿ ਖ਼ੁਦਾ ਤੋਂ ਇਕ ਧੁਨੀ ਹੋਈ। ਕਿਹੜੀ ? 'ਕੁਨ'; ਅਤੇ ਇਸੇ ਤੋਂ ਜਗਤ ਬਣ ਗਿਆ, ਸੰਸਾਰ ਬਣ ਗਿਆ। ਇਸੇ ਤਰੀਕੇ ਨਾਲ ਈਸਾਈਅਤ ਨੂੰ ਦੇਖੀਏ ਤਾਂ ਇਹ ਵੀ ਭਾਵਨਾ-ਪ੍ਰਧਾਨ ਧਰਮ ਹੈ ਜੋ ਸੇਵਾ 'ਤੇ ਖੜ੍ਹਾ ਹੈ, ਪਰ ਇਕ ਬੋਲ ਬੜਾ ਕੀਮਤੀ ਹੈ, ਬਹੁਤ ਕੀਮਤੀ ਹੈ, ਬਾਈਬਲ ਐਸਾ ਕਹਿੰਦੀ ਹੈ--ਪਰਮਾਤਮਾ ਤੋਂ ਇਕ ਧੁਨੀ ਹੋਈ। ਕਿਹੜੀ ? 'ਲੋਗੋਸ'; ਔਰ ਇਸੇ ਤੋਂ ਜਗਤ ਦੀ ਸਿਰਜਨਾ ਹੋਈ, ਇਸੇ ਤੋਂ ਜਗਤ ਦੀ ਬਣਤਰ ਹੋਈ। ਗ਼ਰਜ਼ਿ ਕਿ ਪੰਜਾਬੀ ਮੁਹਾਵਰਾ ਇਥੇ ਪੂਰਾ ਉਤਰਦਾ ਹੈ—'ਸੌ ਸਿਆਣੇ ਇਕੋ ਮਤਿ', ਇਕੋ ਮਤਿ ਸੌ ਸਿਆਣਿਆਂ ਦੀ। ਇਕ ਸਿਆਣੇ ਨੇ ਸੱਚ ਕਹਿ ਦੇਣਾ, ਸੌ ਸਿਆਣੇ ਉਸ ਨਾਲ ਸਹਿਮਤ ਹੋ ਜਾਣੇ। ਤੇ ਜਗਤ ਦੇ ਤਮਾਮ ਅਵਤਾਰੀ

ਪੁਰਸ਼ ਇਕ ਆਦਿ ਸੱਚਾਈ ਨਾਲ, ਸਮੂਹ ਸੱਚਾਈ ਨਾਲ ਸਹਿਮਤ ਨੇ ਕਿ ਜਗਤ ਦਾ ਆਉਣਾ ਸ਼ਬਦ ਤੋਂ ਹੋਇਆ ਹੈ। ਇਸ ਵਾਸਤੇ ਸ਼ਬਦ ਦਰਵਾਜ਼ਾ ਹੈ ਔਰ ਦਰਵਾਜ਼ਾ ਦੋ ਕੰਮ ਦੇਂਦਾ ਹੈ; ਨਿਕਾਸ, ਬਾਹਰ ਆਉਣ ਲਈ; ਪਰਵੇਸ਼, ਅੰਦਰ ਜਾਣ ਲਈ; ਦਰਵਾਜ਼ਾ ਐਂਟ੍ਰੈਂਸ ਹੈ, ਦਰਵਾਜ਼ਾ ਐਗਜ਼ਿਟ ਹੈ; ਦਰਵਾਜ਼ਾ ਆਉਣ ਵਾਸਤੇ ਵੀ ਹੈ, ਦਰਵਾਜ਼ਾ ਜਾਣ ਵਾਸਤੇ ਵੀ ਹੈ। ਗੁਰਬਾਣੀ ਦਾ ਬੋਲ :

**ਉਤਪਤਿ ਪਰਲਉ ਸਬਦੇ ਹੋਵੈ ॥**
**ਸਬਦੇ ਹੀ ਫਿਰਿ ਓਪਤਿ ਹੋਵੈ ॥** *(ਮਾਝ ਮ: ੩, ਪੰਨਾ 117)*

ਇਹ ਆਵਣਾ ਜਾਵਣਾ ਸ਼ਬਦ ਤੋਂ ਹੈ; ਸ਼ਬਦ ਤੋਂ ਹੀ ਆਉਣਾ ਹੈ, ਸ਼ਬਦ ਤੋਂ ਹੀ ਜਾਣਾ ਹੈ। ਇਹ ਉਤਪਤੀ ਤੇ ਪਰਲੈ ਸ਼ਬਦ 'ਤੇ ਹੀ ਖੜੀ ਹੈ, ਆਵਾਜ਼ 'ਤੇ ਖੜੀ ਹੈ; ਕਿਸ ਦੀ ਆਵਾਜ਼ ? ਪਰਮਾਤਮਾ ਦੀ ਆਵਾਜ਼। ਪਰਮਾਤਮਾ ਕੀ ? ਪਰਕਾਸ਼। ਆਵਾਜ਼ ਕੀ ? ਸ਼ਬਦ। ਪਰਕਾਸ਼ ਦੇ ਰੂਪ ਵਿਚ ਉਹ ਪਰਮਾਤਮਾ ਹੈ, ਸ਼ਬਦ ਦੇ ਰੂਪ ਵਿਚ ਉਹ ਗੁਰੂ ਹੈ, ਅਨਾਦੀ ਹੈ, ਪਰਮਾਤਮਾ ਅਨਾਦੀ ਹੈ, ਪਰਮਾਤਮਾ ਇਕ ਸ਼ਕਤੀ ਹੈ, ਗੁਰੂ ਇਕ ਸ਼ਕਤੀ ਹੈ; ਨਾ ਆਤਮਾ ਵਿਅਕਤੀ ਹੈ ਨਾ ਗੁਰੂ ਵਿਅਕਤੀ ਹੈ; ਸਰੀਰ ਦੇ ਤਲ 'ਤੇ ਜਿਹੜੇ ਖੜੇ ਨੇ, ਆਕਾਰ ਦੇ ਤਲ 'ਤੇ ਜਿਹੜੇ ਖੜੇ ਨੇ, ਔਰ ਮੋਟੀ ਮੋਟੀ ਅਕਲ ਰੱਖਣ ਵਾਲੇ ਨੇ, ਉਨ੍ਹਾਂ ਲਈ ਪਰਮਾਤਮਾ ਵੀ ਇਕ ਦੇਹੀ ਹੈ, ਗੁਰੂ ਵੀ ਇਕ ਦੇਹੀ ਹੈ। ਜੈਸੇ ਬੱਚਿਆਂ ਨੂੰ ਅੱਖਰ ਪੜ੍ਹਾਉਣੇ ਹੋਵਣ ਤਾਂ ਅੱਖਰਾਂ ਦਾ ਬੋਧ ਦੇਣ ਵਾਸਤੇ ਉਨ੍ਹਾਂ ਨੂੰ ਆਖਿਆ ਜਾਂਦਾ ਹੈ ਕਿ ਐੜਾ ਅੰਬ, ਕੱਕਾ ਕਲਮ, ਚੱਚਾ ਚਾਕੂ, ਛੱਛਾ ਛਤਰੀ। ਛਤਰੀ, ਕਲਮ ਤੇ ਅੰਬ ਦੇ ਆਕਾਰ ਬਣਾ ਕੇ ਬੱਚੇ ਨੂੰ ਅੱਖਰਾਂ ਦਾ ਬੋਧ ਕਰਾਇਆ ਜਾਂਦਾ ਹੈ ਔਰ ਜਿਸ ਦਿਨ ਉਸ ਨੂੰ ਅੱਖਰਾਂ ਦੀ ਸਿੱਧੀ ਸਮਝ ਆ ਜਾਂਦੀ ਹੈ ਫਿਰ ਉਹ ਵੱਡੇ ਵੱਡੇ ਗ੍ਰੰਥ ਪੜ੍ਹ ਲੈਂਦਾ ਹੈ। ਫਿਰ ਉਸ ਬੱਚੇ ਨੂੰ ਕੱਕਾ ਕਲਮ, ਚੱਚਾ ਚਾਕੂ, ਛੱਛਾ ਛਤਰੀ ਆਖਣ ਦੀ ਲੋੜ ਨਹੀਂ ਰਹਿੰਦੀ। ਹੁਣ ਛਤਰੀ ਨੂੰ ਦੇਖ ਕੇ ਉਸ ਨੂੰ ਅੱਖਰ ਦਾ ਬੋਧ ਨਹੀਂ ਹੁੰਦਾ, ਸਗੋਂ ਸਿੱਧਾ ਹੀ ਉਸ ਨੂੰ ਅੱਖਰ ਦਾ ਬੋਧ ਹੈ। ਜਿਨ੍ਹਾਂ ਕੋਲ ਧਾਰਮਿਕ ਤਲ ਦੀ ਬੁੱਧੀ ਹੈ, ਉਨ੍ਹਾਂ ਦੀ ਬਾਲ-ਬੁੱਧੀ ਵਿਚ ਪਰਮਾਤਮਾ ਇਕ ਆਕਾਰ ਹੈ, ਦੇਹੀ ਹੈ, ਸਰੂਪ ਹੈ। ਔਰ ਗੁਰੂ ਵੀ ਇਕ ਦੇਹੀ ਹੈ, ਆਕਾਰ ਹੈ, ਸਰੂਪ ਹੈ। ਆਕਾਰ ਦੀ ਦੁਨੀਆ ਵਿਚ ਰਹਿਣ ਵਾਲਾ ਮਨੁੱਖ ਜਨਮ ਮਰਨ ਤੋਂ ਰਹਿਤ ਨਹੀਂ ਹੋ ਸਕਦਾ, ਕਿਉਂਕਿ ਆਕਾਰ ਬਣਦਾ ਹੈ, ਮਿਟਦਾ ਹੈ। ਕੋਈ ਵੀ ਐਸਾ ਆਕਾਰ ਨਹੀਂ, ਜੋ ਸਥਿਰ ਹੋਵੇ, ਟਿਕਿਆ ਹੋਵੇ। ਮਹਾਂ ਕਵੀ ਤੁਲਸੀ ਦਾਸ ਜੀ ਕਹਿੰਦੇ ਨੇ—'ਸਰਗੁਨ

ਉਪਾਸਕ ਮੁਕਤ ਨਾ ਹੋਈ', ਸਾਕਾਰ ਦੀ ਪੂਜਾ ਕਰਨ ਵਾਲਾ ਮੁਕਤ ਨਹੀਂ ਹੋ ਸਕਦਾ, ਕਿਉਂਕਿ ਸਾਕਾਰ ਬਣਦਾ ਹੈ, ਮਿਟਦਾ ਹੈ, ਬਣਦਾ ਹੈ, ਮਿਟਦਾ ਹੈ। ਇਸ ਦੀ ਪੂਜਾ ਕਰਨ ਵਾਲਾ, ਜੰਮਦਾ ਰਹੇਗਾ, ਮਰਦਾ ਰਹੇਗਾ, ਜੰਮਦਾ ਰਹੇਗਾ, ਮਰਦਾ ਰਹੇਗਾ। ਪਰਮਾਤਮਾ ਨਿਰਗੁਣ ਹੈ, ਗੁਰੂ ਨਿਰਗੁਣ ਹੈ, ਗੁਰੂ ਨਿਰੰਕਾਰ ਹੈ, ਪਰਮਾਤਮਾ ਨਿਰੰਕਾਰ ਹੈ:

**ਨਾਨਕ ਸੋਧੇ ਸਿੰਮ੍ਰਿਤਿ ਬੇਦ॥**
**ਪਾਰਬ੍ਰਹਮ ਗੁਰ ਨਾਹੀ ਭੇਦ॥** *(ਭੈਰਉ ਮ: ੫, ਪੰਨਾ 1142)*

ਪਰਮਾਤਮਾ ਇਕ ਸ਼ਕਤੀ ਹੈ, ਗੁਰੂ ਇਕ ਸ਼ਕਤੀ ਹੈ। ਪਰਕਾਸ਼ ਦੇ ਰੂਪ ਵਿਚ ਜੋ ਪਰਮਾਤਮਾ ਹੈ, ਉਹ ਸ਼ਬਦ ਦੇ ਰੂਪ ਵਿਚ ਗੁਰੂ ਹੈ। ਇਸ ਵਾਸਤੇ ਗੁਰੂ ਨੂੰ ਸਮਝ ਲੈਣਾ ਪਰਮਾਤਮਾ ਵਿਚ ਪਰਵੇਸ਼ ਹੈ। ਗੁਰੂ ਪ੍ਰਥਮੇ ਹੈ, ਗੁਰੂ ਪਹਿਲੇ ਹੈ; ਗੁਰੂ ਦਰਵਾਜ਼ਾ ਹੈ, ਦਰਵਾਜ਼ੇ ਤਕ ਪਹੁੰਚਣਾ ਪਹਿਲੇ ਹੈ, ਦਰ ਪਹਿਲੇ ਹੈ, ਘਰ ਬਾਅਦ ਵਿਚ; ਘਰ ਪਰਮਾਤਮਾ ਹੈ, ਦਰ ਗੁਰੂ ਹੈ, ਔਰ ਜਿੰਨਾ ਵੱਡਾ ਘਰ ਹੋਵੇ ਉਤਨੇ ਹੀ ਵੱਡੇ ਦਰਵਾਜ਼ੇ ਹੁੰਦੇ ਹਨ। ਘਰ ਬਹੁਤ ਵੱਡਾ, ਬਹੁਤ ਵੱਡਾ, ਇਸ ਵਾਸਤੇ ਉਸ ਦਾ ਦਰ ਵੀ ਬਹੁਤ ਵੱਡਾ, ਬਹੁਤ ਵੱਡਾ। ਘਰ ਕਰਕੇ ਉਹ ਪਰਮਾਤਮਾ ਹੈ, ਦਰ ਕਰਕੇ ਉਹ ਗੁਰੂ ਹੈ। ਪਰਮਾਤਮਾ ਅਨਾਦੀ ਹੈ, ਇਸ ਵਾਸਤੇ ਸ਼ਬਦ ਗੁਰੂ ਅਨਾਦੀ ਹੈ, ਜਿਥੇ ਉਹ ਇਕ ਵਿਆਪਕ ਸ਼ਕਤੀ ਹੈ, ਉਥੇ ਉਸ ਦਾ ਵੇਖਣਾ ਵਿਆਪਕ ਹੈ, ਸੁਣਨਾ ਵਿਆਪਕ ਹੈ ਤੇ ਉਸ ਦਾ ਬੋਲਣਾ ਵੀ ਵਿਆਪਕ ਹੈ। ਪਰਮਾਤਮਾ ਸਦੀਵੀ ਹੈ, ਉਸ ਦਾ ਵੇਖਣਾ ਸਦੀਵੀ ਹੈ, ਉਸ ਦਾ ਸੁਣਨਾ ਸਦੀਵੀ ਹੈ, ਉਸ ਦਾ ਬੋਲ ਅਮਰ ਹੈ, ਸਦੀਵੀ ਹੈ।

**ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ॥**
*(ਸੋਰਠਿ ਮ: ੫, ਪੰਨਾ 612)*

**ਠਾਕੁਰੁ ਹਮਰਾ ਸਦ ਬੋਲੰਤਾ॥** *(ਭੈਰਉ ਕਬੀਰ, ਪੰਨਾ 1160)*

ਜੀਂਵਦੇ ਜਾਗਦੇ ਦੀ ਪਹਿਚਾਣ ਬੋਲ ਹੈ, ਬੋਲ। ਪਰਮਾਤਮਾ ਇਕ ਚੇਤਨ ਸ਼ਕਤੀ ਹੈ ਔਰ ਸਦੀਵੀ ਬ੍ਰਹਿਮੰਡ ਵਿਚ ਉਹ ਬੋਲ ਵੀ ਹੈ, ਸਦੀਵੀ ਬੋਲ —"ਠਾਕੁਰੁ ਹਮਰਾ ਸਦ ਬੋਲੰਤਾ॥" ਤੇ ਉਹ ਬੋਲ ਕੀ ਹੈ, ਜੋ ਅਨਾਦੀ ਹੈ; ਉਸ ਪਰਿਪੂਰਨ ਪਰਮਾਤਮਾ ਤੋਂ ਕਿਹੜਾ ਬੋਲ ਪ੍ਰਗਟ ਹੋਇਆ, ਜਿਸ ਨਾਲ ਜਗਤ ਦੀ ਸਿਰਜਨਾ ਹੋਈ, ਜਗਤ ਦੀ ਬਨਾਵਟ ਹੋਈ? ਸ਼ਬਦ ਆਪਣੇ ਆਪਣੇ ਢੰਗ ਨਾਲ ਅਵਤਾਰੀ ਪੁਰਸ਼ਾਂ ਨੇ ਬਿਆਨ ਕੀਤੇ ਹਨ, ਕੋਈ 'ਓਮ' ਕਹਿੰਦਾ ਹੈ ਤੇ ਕੋਈ 'ਓਅੰਕਾਰ' ਕਹਿੰਦਾ ਹੈ, ਕੋਈ 'ਕੁਨ' ਕਹਿੰਦਾ ਹੈ, ਕੋਈ 'ਲੋਗੋਸ' ਕਹਿੰਦਾ ਹੈ ਔਰ ਇਸ ਤੋਂ ਇਲਾਵਾ ਹੋਰ ਸ਼ਬਦਾਂ ਦੀ ਵੀ ਚਰਚਾ ਹੈ। ਆਓ, ਦਰਪਣ ਵਿਚੋਂ

ਵੇਖੀਏ, ਉਸ ਸ਼ਬਦ ਨੂੰ, ਜਿਹੜਾ ਅਨਾਦੀ ਹੈ, ਅਰ ਜਿਸ ਤੋਂ ਉਤਪਤੀ ਤੇ ਪਰਲੈ ਚੱਲ ਰਹੀ ਹੈ। ਪ੍ਰਥਮ, ਦਸਮ ਪਿਤਾ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਲਈਏ, ਆਪ ਫ਼ੁਰਮਾਨ ਕਰਦੇ ਨੇ:

**ਓਅੰਕਾਰ ਆਦਿ ਕਥਨੀ ਆਰਾਧਾ॥** *(ਪਾ: ੧੦)*

ਓਅੰਕਾਰ ਅਨਾਦੀ ਹੈ, ਇਹ ਕਥਨੀ ਅਨਾਦੀ ਹੈ। ਬ੍ਰਹਿਮੰਡ ਦੀ ਪਹਿਲੀ ਆਵਾਜ਼ ਓਅੰਕਾਰ ਹੈ, ਪਰਮਾਤਮਾ ਦਾ ਪਹਿਲਾ ਬੋਲ ਓਅੰਕਾਰ ਹੈ, "ਓਅੰਕਾਰ ਆਦਿ ਕਥਨੀ ਆਰਾਧਾ", ਭਗਤ ਸਿਰਮੌਰ ਸ੍ਰੀ ਕਬੀਰ ਜੀ ਨੇ ਵੀ ਐਸਾ ਹੀ ਜਾਣਿਆ ਹੈ। ਉਹ ਕਹਿੰਦੇ ਨੇ:

**ਓਅੰਕਾਰ ਆਦਿ ਮੈ ਜਾਨਾ॥**
**ਲਿਖਿ ਅਰੁ ਮੇਟੈ ਤਾਹਿ ਨ ਮਾਨਾ॥**

*(ਗਉੜੀ ਬਾਵਨ ਅਖਰੀ ਕਬੀਰ ਜੀ, ਪੰਨਾ 340)*

ਮੈਂ ਓਅੰਕਾਰ ਨੂੰ ਆਦਿ ਕਰਕੇ ਜਾਣ ਲਿਆ ਹੈ, ਕੋਲ ਕਰਕੇ ਜਾਣ ਲਿਆ ਹੈ। ਓਅੰਕਾਰ ਕੇਵਲ ਇਤਨਾ ਹੀ ਨਹੀਂ ਹੈ ਕਿ ਲਿਖ ਦੇਈਏ ਮੇਟ ਦੇਈਏ, ਓਅੰਕਾਰ ਵਿਆਪਕ ਬ੍ਰਹਿਮੰਡ ਦੀ ਇਕ ਧੁਨੀ ਹੈ ਅਰ ਸਦੀਵੀ ਹੈ, ਆਦਿ ਹੈ ਅਰ ਹਮੇਸ਼ਾ ਹੈ। ਜੈਸੇ ਈਸ਼ਵਰ ਵਿਆਪਕ ਹੈ, ਇਹ ਬੋਲ ਵੀ ਵਿਆਪਕ ਹੈ। ਕਲਜੁਗ ਦੇ ਅਵਤਾਰੀ ਪੁਰਸ਼ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਕ ਐਸੀ ਬਾਣੀ ਉਚਾਰਨ ਕੀਤੀ ਹੈ ਜਿਸ ਦਾ ਨਾਮ ਹੀ ਓਅੰਕਾਰ ਹੈ। ਰਾਮਕਲੀ ਰਾਗ ਦੇ ਅੰਦਰ ਦਖਣੀ ਓਅੰਕਾਰ ਹੈ। ਰਾਮਕਲੀ ਦਖਣੀ ਵਿਚ ਸਤਿਗੁਰੂ ਇਕ ਐਸੀ ਬਾਣੀ ਉਚਾਰਨ ਕਰਦੇ ਨੇ, ਜਿਸ ਦਾ ਨਾਮ ਓਅੰਕਾਰ ਹੈ। ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਅੱਖਰ ਹੀ ਓਅੰਕਾਰ ਹੈ ਔਰ ਉਸ ਨਾਲ ਪਹਿਲਾਂ ਏਕਾ ਜੋੜਿਆ ਹੈ, '੧ਓਅੰਕਾਰ'। ਇਹ ਧੁਨ ਇਕ ਹੀ ਹੈ ਔਰ ਇਸੇ ਤੋਂ ਉਤਪਤੀ, ਪਾਲਨਾ ਅਤੇ ਨਾਸ ਹੁੰਦਾ ਹੈ। ਇਹ ਧੁਨ ਉਸ 'ਇਕ' ਤੋਂ ਆਈ ਹੈ ਔਰ ਇਹ ਧੁਨ:

**ਸਾਹਿਬੁ ਮੇਰਾ ਏਕੋ ਹੈ॥**
**ਏਕੋ ਹੈ ਭਾਈ ਏਕੋ ਹੈ॥੧॥ ਰਹਾਉ॥** *(ਆਸਾ ਮ: ੧, ਪੰਨਾ 350)*

ਇਕ ਹੈ ਤੇ ਉਹ ਬਾਣੀ ਜਿਸ ਦਾ ਨਾਮ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ 'ਓਅੰਕਾਰ' ਰੱਖਿਆ ਹੈ, ਉਹ ਇਸ ਤਰ੍ਹਾਂ ਆਰੰਭ ਹੁੰਦੀ ਹੈ:

**ਓਅੰਕਾਰਿ ਬ੍ਰਹਮਾ ਉਤਪਤਿ॥**
**ਓਅੰਕਾਰੁ ਕੀਆ ਜਿਨਿ ਚਿਤਿ॥**

**ਓਅੰਕਾਰਿ ਸੈਲ ਜੁਗ ਭਏ॥**
**ਓਅੰਕਾਰਿ ਬੇਦ ਨਿਰਮਏ॥**

*(ਰਾਮਕਲੀ ਮ: ੧, ਦਖਣੀ ਓਅੰਕਾਰੁ, ਪੰਨਾ 929)*

ਸੰਸਾਰ ਬ੍ਰਹਮਾ ਦੀ ਸਿਰਜਨਾ ਹੈ, ਬ੍ਰਹਮਾ ਬਣਾ ਰਿਹਾ ਹੈ ਧੁਨ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ—ਐਸਾ ਨਹੀਂ ਹੈ, ਬ੍ਰਹਮਾ ਵੀ ਓਅੰਕਾਰ ਦੀ ਧੁਨੀ ਤੋਂ ਆਇਆ ਹੈ ਔਰ ਜਦ ਸਭ ਕੁਛ ਓਅੰਕਾਰ ਦੀ ਧੁਨੀ ਤੋਂ ਆਇਆ ਹੈ, ਤਾਂ ਬ੍ਰਹਮਾ ਵੀ ਉਸੇ ਤੋਂ ਆਇਆ ਹੈ, ਉਸੇ ਤੋਂ ਹੀ ਇਹ ਸੰਸਾਰ ਦਾ ਸਾਰਾ ਖੇਲ ਚੱਲ ਰਿਹਾ ਹੈ। ਨਿਰੰਕਾਰ ਦੀ ਸਾਰੀ ਮਹਿਮਾ ਏਸੇ ਹੀ ਇਕ ਧੁਨੀ ਵਿਚੋਂ ਪ੍ਰਗਟ ਹੋਈ ਹੈ। ਇਹ ਧਨੀ ਮੂਲ ਰੂਪ ਵਿਚ ਬ੍ਰਹਿਮੰਡ ਵਿਚ ਵਿਆਪਕ ਹੈ ਔਰ ਮਨੁੱਖ ਦੇ ਅੰਦਰ ਵੀ ਚੱਲ ਰਹੀ ਹੈ। ਮਾਂ ਬਾਪ ਤੋਂ ਇਹ ਸਰੀਰ ਆਇਆ ਹੈ ਤੇ ਸਰੀਰ ਵਿਚ ਮਾਂ ਬਾਪ ਦੀ ਅੰਸ ਮੌਜੂਦ ਹੈ। ਸ਼ਬਦ ਤੋਂ ਸੰਸਾਰ ਆਇਆ ਹੈ ਤੇ ਸੰਸਾਰ ਵਿਚ ਸ਼ਬਦ ਵਿਆਪਕ ਹੈ। ਜੈਸੇ ਸਾਰੇ ਸਰੀਰ ਦੇ ਵਿਚ ਮਾਂ ਬਾਪ ਦੀ ਅੰਸ ਮੌਜੂਦ ਹੈ, ਇਵੇਂ ਹੀ ਸਾਰੇ ਬ੍ਰਹਿਮੰਡ ਵਿਚ ਸ਼ਬਦ ਵਿਆਪਕ ਹੈ:

**ਭੁਗਤਿ ਗਿਆਨੁ ਦਇਆ ਭੰਡਾਰਣਿ**
**ਘਟਿ ਘਟਿ ਵਾਜਹਿ ਨਾਦ॥** *(ਜਪੁ ਜੀ ਸਾਹਿਬ)*

ਘਟਿ ਘਟਿ ਵਿਚ ਉਹ ਨਾਦ ਵੱਜ ਰਿਹਾ ਹੈ; ਕਿਹੜਾ?

**ਓਅੰਕਾਰ ਆਦਿ ਕਥਨਿ ਅਨਾਦਿ॥** *(ਪਾ: ੧੦)*

ਓਅੰਕਾਰ ਦਾ ਅਨਾਦਿ ਘਟਿ ਘਟਿ ਵਿਚ ਵੱਜ ਰਿਹਾ ਹੈ। ਕਿਸੇ ਨੇ ਉਸ ਨੂੰ ਰਾਮ ਦੀ ਧੁਨੀ ਵਿਚ ਵੀ ਸੁਣਿਐ:

**ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥**
**ਰਾਮ ਬਿਨਾ ਕੋ ਬੋਲੈ ਰੇ॥੧॥ਰਹਾਉ॥**

*(ਮਾਲੀ ਗਉੜਾ ਨਾਮਦੇਵ ਜੀ, ਪੰਨਾ 988)*

ਘਟਿ ਘਟਿ ਵਿਚ ਰਾਮ ਬੋਲ ਰਿਹਾ ਹੈ, ਓਮ ਬੋਲ ਰਿਹਾ ਹੈ, ਕੁਨ ਬੋਲ ਰਿਹਾ ਹੈ, ਲੋਗੋਸ ਬੋਲ ਰਿਹਾ ਹੈ, ਓਅੰਕਾਰ ਬੋਲ ਰਿਹਾ ਹੈ। ਮੀਂਹ ਜਦ ਪੈਂਦਾ ਹੈ ਔਰ ਭਾਂਡੇ ਵਿਹੜੇ ਵਿਚ ਪਏ ਹੋਵਣ, ਬਰਸਦਾ ਹੋਇਆ ਪਾਣੀ, ਗਲਾਸ ਵਿਚ ਗਲਾਸ ਦੀ ਸ਼ਕਲ ਧਾਰਨ ਕਰ ਜਾਂਦਾ ਹੈ ਲੋਟੇ ਵਿਚ ਲੋਟੇ ਦਾ ਆਕਾਰ ਬਣਾ ਲੈਂਦਾ ਹੈ, ਕੌਲੀ ਵਿਚ ਕੌਲੀ ਦੇ ਢੰਗ ਦਾ ਹੋ ਜਾਂਦਾ ਹੈ, ਥਾਲੀ ਵਿਚ ਥਾਲੀ ਵਰਗਾ ਹੋ ਜਾਂਦਾ ਹੈ ਔਰ ਬਾਲਟੀ ਵਿਚ ਬਾਲਟੀ ਦੇ ਆਕਾਰ ਦਾ ਹੋ ਜਾਂਦਾ

ਹੈ। ਇਸੇ ਤਰ੍ਹਾਂ ਉਹ ਜੋ ਧੁਨ ਪਰਮਾਤਮਾ ਤੋਂ ਪ੍ਰਗਟ ਹੋਈ, ਅਨਾਦੀ ਹੈ। ਹਿਰਦੇ ਦੀ ਬਣਤਰ ਵੱਖ ਵੱਖ ਹੋਣ ਕਰਕੇ, ਉਹ ਵੱਖ ਵੱਖ ਆਕਾਰ ਧਾਰਨ ਕਰ ਗਿਆ, ਕਿਸੇ ਨੂੰ ਕੁਨ ਸੁਣਾਈ ਦਿੱਤਾ, ਕਿਸੇ ਨੂੰ ਲੋਗੋਸ ਸੁਣਾਈ ਦਿੱਤਾ, ਕਿਸੇ ਨੂੰ ਓਮ ਸੁਣਾਈ ਦਿੱਤਾ, ਕਿਸੇ ਨੂੰ ਰਾਮ ਸੁਣਾਈ ਦਿੱਤਾ ਔਰ ਕਿਸੇ ਨੂੰ ਓਅੰਕਾਰ ਸੁਣਾਈ ਦਿੱਤਾ। ਉਸ ਧੁਨੀ ਤਕ ਜੋ ਪਹੁੰਚ ਜਾਏ ਉਹ ਘਰ ਤਕ ਪਹੁੰਚ ਗਿਆ, ਉਹ ਗੁਰੂ ਤਕ ਪਹੁੰਚ ਗਿਆ। ਬਸ ਘਰ ਤਕ ਪਹੁੰਚਣਾ ਹੁੰਦਾ ਹੈ, ਫਿਰ ਤਾਂ ਪਰਮਾਤਮਾ ਆਪ ਹੀ ਲੈ ਲੈਂਦਾ ਹੈ, ਇਸੇ ਕਰਕੇ ਗਲਵਕੜੀ ਪਾ ਕੇ ਪਰਮਾਤਮਾ ਮਿਲਦਾ ਹੈ ਔਰ ਆਪਣੇ ਗ੍ਰਹਿ ਵਿਚ ਪ੍ਰਵੇਸ਼ ਦੇ ਦਿੰਦਾ ਹੈ। ਬਸ ਧਰਮ ਦੀ ਸਾਰੀ ਸਾਧਨਾ ਇਸ ਘਰ ਤਕ ਪਹੁੰਚਣਾ ਹੈ ਜਦ ਕਿ ਧੁਨੀ ਸੁਣਾਈ ਦੇਣ ਲੱਗ ਪਵੇ; ਔਰ ਇਹ ਧੁਨੀ ਅਨਾਦੀ ਹੈ, ਅਨਾਹਦ ਹੈ। ਦੋ ਤਰ੍ਹਾਂ ਦੇ ਸ਼ਬਦ ਹੁੰਦੇ ਨੇ, ਇਕ ਉਹ ਜੋ ਦੋ ਚੀਜ਼ਾਂ ਦੇ ਟਕਰਾਉ ਤੋਂ ਪੈਦਾ ਹੁੰਦਾ ਹੈ—ਲੋਹੇ ਨਾਲ ਲੋਹਾ ਟਕਰਾਏ, ਪੱਥਰ ਨਾਲ ਪੱਥਰ ਟਕਰਾਏ, ਪਾਣੀ ਪੱਥਰਾਂ ਨਾਲ ਟਕਰਾਵੇ ਜਾਂ ਧਾਤੂਆਂ ਨਾਲ ਧਾਤੂ ਟਕਰਾਉਣ। ਦੋ ਹੱਥਾਂ ਨਾਲ ਜਿਵੇਂ ਤਾਲੀ ਵੱਜਦੀ ਹੈ, ਆਵਾਜ਼ ਵੀ ਦੋ ਚੀਜ਼ਾਂ ਦੇ ਟਕਰਾਉ ਤੋਂ ਹੁੰਦੀ ਹੈ। ਜੋ ਆਵਾਜ਼ ਦੋ ਚੀਜ਼ਾਂ ਦੇ ਟਕਰਾਉ ਤੋਂ ਪੈਦਾ ਹੁੰਦੀ ਹੈ, ਉਸ ਨੂੰ 'ਆਹਦ ਸ਼ਬਦ' ਕਹਿੰਦੇ ਹਨ, ਔਰ ਜੋ ਮੂਲ ਰੂਪ ਵਿਚ ਵਿਆਪਕ ਹੈ ਤੇ ਜਿਸ ਤੋਂ ਸਾਰਾ ਜਗਤ ਹੋਂਦ ਵਿਚ ਆਇਆ ਹੈ, ਉਸ ਸ਼ਬਦ ਨੂੰ 'ਅਨਾਹਦ ਸ਼ਬਦ' ਕਹਿੰਦੇ ਨੇ। ਅਨਾਹਦ ਸ਼ਬਦ ਦਾ ਗੁਰੂ ਗ੍ਰੰਥ ਸਾਹਿਬ ਵਿਚ ਬੜਾ ਜ਼ਿਕਰ ਹੈ:

**ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥੪੦॥**

*(ਰਾਮਕਲੀ ਮ: ੩, ਅਨੰਦੁ, ਪੰਨਾ 922)*

ਸੁਰਤ ਗੁਰੂ ਦੇ ਚਰਨਾਂ ਨਾਲ ਜੁੜ ਗਈ, ਚਰਨਾਂ ਨਾਲ ਜੁੜਨ ਦਾ ਸਬੂਤ ਅਨਾਹਦ ਦੇ ਵਾਜੇ ਪੈਦਾ ਹੋ ਗਏ ਔਰ ਇਸ ਅਨਾਹਦ ਦੇ ਵਾਜੇ ਨੇ ਹੀ ਦਰ ਤਕ ਪਹੁੰਚਾਣਾ ਹੈ:

**ਚੇਤਿ ਅਚੇਤ ਮੂੜ ਮਨ ਮੇਰੇ ਬਾਜੇ ਅਨਹਦ ਬਾਜਾ ॥**

*(ਬਿਲਾਵਲੁ ਕਬੀਰ ਜੀ, ਪੰਨਾ 856)*

**ਸੁੰਨ ਸਮਾਧਿ ਅਨਹਤ ਤਹ ਨਾਦ ॥**
**ਕਹਨੁ ਨ ਜਾਈ ਅਚਰਜ ਬਿਸਮਾਦ ॥** *(ਸੁਖਮਨੀ ਸਾਹਿਬ, ਪੰਨਾ 293)*

ਨਿਰ-ਵਿਚਾਰ ਅਵਸਥਾ ਵਿਚ ਜਪਦਿਆਂ ਜਪਦਿਆਂ ਜਦ ਸੁਰਤ ਉਸ ਦਰ ਤਕ ਪਹੁੰਚਦੀ ਹੈ ਤਾਂ ਉਹ ਦਰ ਅਨਾਹਦ ਦੀ ਧੁਨੀ ਓਅੰਕਾਰ, ਓਅੰਕਾਰ, ਓਅੰਕਾਰ ਦੀ ਤਰ੍ਹਾਂ ਸੁਣਾਈ ਦਿੰਦਾ ਹੈ। ਸੰਗੀਤਾਚਾਰੀਆ ਸੰਗੀਤ ਦੀ ਦੁਨੀਆ

ਵਿਚ ਪੰਜ ਸ਼ਬਦ ਮੰਨਦੇ ਹਨ—ਤਤ, ਵਿਤ, ਘਣ, ਨਾਦ, ਸੁਘਰ; ਇਸ ਦੀ ਵਿਆਖਿਆ ਇਸ ਪ੍ਰਕਾਰ ਹੈ—"ਤਤ ਪੰਕੀ ਵਿਤ ਚਰਮ ਕਾ, ਘਣ ਕਾਂਸੀ ਕਾ ਜਾਨ। ਨਾਦ ਸਬਦ ਘਟਿ ਕੋ ਕਹੈ ਸੁਘੜ ਸੁਆਸ ਪਹਿਚਾਨ।" ਤੰਤੀ ਸਾਜ਼ਾਂ ਤੋਂ ਜੋ ਧੁਨ ਪੈਦਾ ਹੁੰਦੀ ਹੈ—'ਤਤ'; ਚਮੜੇ ਦੇ ਸਾਜ਼ਾਂ ਤੋਂ ਜੋ ਧੁੰਨ ਪੈਦਾ ਹੁੰਦੀ ਹੈ, 'ਵਿਤ'—ਜੈਸੇ ਢੋਲਕ ਹੈ, ਤਬਲਾ ਹੈ, ਮਰਦੰਗ ਹੈ, ਡਫ, ਡਮਰੂ ਹੈ, ਢੱਡ ਹੈ, ਇਹ ਵਿਤ ਸ਼ਬਦ ਕਹਿਲਾਂਦੀ ਹੈ। ਧਾਤੂਆਂ ਨਾਲ ਧਾਤੂਆਂ ਟਕਰਾਣ, ਤਾਂਬੇ ਨਾਲ ਤਾਂਬਾ, ਪਿੱਤਲ ਨਾਲ ਪਿੱਤਲ, ਇਹ ਘਣ ਸ਼ਬਦ ਕਹਿਲਾਂਦੇ ਹਨ। ਘੜੇ ਉੱਤੇ ਥਾਪ ਦੇ ਕੇ ਜੋ ਅੰਦਰੋਂ ਧੁਨੀ ਪੈਦਾ ਹੁੰਦੀ ਹੈ, ਉਸ ਨੂੰ ਨਾਦ ਸ਼ਬਦ ਕਹਿੰਦੇ ਹਨ ਔਰ ਪੌਣ ਦੇ ਟਕਰਾਉ ਤੋਂ ਜਿਹੜੀ ਧੁਨ ਪੈਦਾ ਹੁੰਦੀ ਹੈ, ਉਸ ਨੂੰ ਸੁਘਰ ਕਹਿੰਦੇ ਹਨ, ਜੈਸੇ ਸ਼ਹਿਨਾਈ ਹੈ, ਮੁਰਲੀ ਹੈ, ਨਰਸਿੰਗਾ ਹੈ, ਸੰਖ ਹੈ, ਅੱਜ ਦਾ ਪ੍ਰਮਾਣਿਕ ਸਾਜ਼ ਹਾਰਮੋਨੀਅਮ ਹੈ, ਇਨ੍ਹਾਂ ਦੀ ਆਵਾਜ਼ ਪੌਣ ਤੋਂ ਪੈਦਾ ਹੁੰਦੀ ਹੈ। ਜਾਨਦਾਰ ਦੁਨੀਆ, ਪਸ਼ੂ ਨੇ, ਪੰਛੀ ਨੇ, ਮਨੁੱਖ ਨੇ, ਜਿਨ੍ਹਾਂ ਨੂੰ ਆਪਣੇ ਵਿਚੋਂ ਆਵਾਜ਼ ਦਿੰਦੇ ਹਨ, ਉਹ ਸੁਘਰ ਹੈ। "ਦੇਹੀ ਮਾਟੀ ਬੋਲੇ ਪਉਣ", ਪੌਣ ਟਕਰਾਉਂਦੀ ਹੈ ਨਾਭੀ ਨਾਲ ਤਾਂ ਧੁਨ ਬਾਹਰ ਪ੍ਰਗਟ ਹੁੰਦੀ ਹੈ, ਇਹ ਪੌਣ ਕਰਕੇ ਹੈ, ਬੋਲਣਾ ਪਵਨ ਕਰਕੇ ਹੈ, ਲਿਹਾਜ਼ਾ ਇਸ ਆਧਾਰ 'ਤੇ ਬੈਰੂਨੀ ਦੁਨੀਆ ਵਿਚ ਗੁਰੂ ਨਾਨਕ ਦੇਵ ਜੀ ਨੇ ਪੌਣ ਨੂੰ ਗੁਰੂ ਆਖ ਦਿੱਤਾ ਹੈ :

**ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥**

*(ਸਲੋਕੁ, ਜਪੁਜੀ ਸਾਹਿਬ)*

ਭਾਈ ਸਾਹਿਬ ਭਾਈ ਗੁਰਦਾਸ ਜੀ ਫ਼ੁਰਮਾਨ ਕਰਦੇ ਹਨ :

**ਪਉਣੁ ਗੁਰੂ ਗੁਰ ਸਬਦੁ ਹੈ ਵਾਹਗੁਰੂ ਗੁਰ ਸਬਦੁ ਸੁਣਾਇਆ।**

*(ਭਾਈ ਗੁਰਦਾਸ ਜੀ)*

ਅਨਾਹਦ ਤਕ ਪਹੁੰਚਣ ਲਈ ਆਹਦ ਸ਼ਬਦ ਜਪ, ਉਹ ਜਪ ਅਲਗ ਅਲਗ ਦਿੱਤਾ ਹੈ, ਕੋਈ 'ਰਾਮ' ਜਪ ਰਿਹਾ ਹੈ, ਕੋਈ 'ਅਲਖ ਨਿਰੰਜਨ' ਜਪ ਰਿਹਾ ਹੈ, ਕੋਈ 'ਮਧੁਸੂਦਨ' ਦਾ ਜਾਪ ਕਰ ਰਿਹਾ ਹੈ, ਕੋਈ 'ਹਰੀ ਹਰਿ' ਦਾ ਜਾਪ ਕਰ ਰਿਹਾ ਹੈ, ਕੋਈ 'ਅੱਲਾ ਹੂ, ਅੱਲਾ ਹੂ' ਦੀ ਧੁਨੀ ਜਾਪ ਰਿਹਾ ਹੈ ਔਰ ਕੋਈ 'ਗੋਬਿੰਦ ਗੋਬਿੰਦ' ਜਪ ਰਿਹਾ ਹੈ।

ਗੁਰੂ ਨਾਨਕ ਦੇਵ ਜੀ ਨੇ ਜੋ ਮੰਤ੍ਰ ਸਾਨੂੰ ਦਿੱਤਾ ਹੈ—'ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ', ਇਸ ਜਪ ਦੁਆਰਾ ਜਦ ਸੁਰਤ ਪਹੁੰਚ ਜਾਂਦੀ ਹੈ ਦਰ ਤਕ, ਅਨਾਹਦ ਨਾਦ ਤਕ, ਜ਼ਬਾਨ ਖ਼ਾਮੋਸ਼ ਹੋ ਜਾਂਦੀ ਹੈ ਔਰ ਅੰਦਰੋਂ ਹੀ ਧੁਨੀ ਸੁਣਾਈ ਦੇਂਦੀ ਹੈ—'ਓਅੰਕਾਰ, ਓਅੰਕਾਰ'। ਧਾਰਮਿਕ

ਦੁਨੀਆ ਵਿਚ ਸ਼ਬਦ ਦੀ ਮਹਿਮਾ, ਸੰਸਾਰ ਵਿਚ ਸ਼ਬਦ ਦੀ ਮਹਿਮਾ, ਐਸਾ ਆਖਿਆ ਜਾਂਦਾ ਹੈ ਕਿ ਅੱਖਾਂ ਗਈਆਂ ਸੰਸਾਰ ਗਿਆ, ਔਰ ਇਹ ਵੀ ਸੱਚਾਈ ਹੈ ਕਿ ਕਿ ਜ਼ਬਾਨ ਗਈ ਤੇ ਨਿਰੰਕਾਰ ਗਿਆ ਔਰ ਸੰਸਾਰ ਵੀ ਗਿਆ। ਜਗਤ ਦੇ ਸੰਬੰਧ ਅਸਥਾਪਨ ਹੁੰਦੇ ਨੇ ਬੋਲ ਕੇ, ਵੇਖਣ ਨਾਲ ਸੰਬੰਧ ਨਹੀਂ ਜੁੜਦੇ; ਦੁਸ਼ਮਨ ਵੀ ਦੁਸ਼ਮਨ ਨੂੰ ਵੇਖਦਾ ਹੈ, ਪਰ ਬੋਲ-ਚਾਲ ਨਹੀਂ ਹੁੰਦਾ। ਜਿਥੇ ਜਿਥੇ ਮਨੁੱਖ ਦੇ ਸੰਬੰਧ ਨਹੀਂ ਹੁੰਦੇ, ਮਨੁੱਖ ਕਹਿ ਹੀ ਦਿੰਦਾ ਹੈ ਕਿ ਉਥੇ ਸਾਡੀ ਬੋਲ-ਚਾਲ ਨਹੀਂ, ਔਰ ਜਿਥੇ ਸੰਬੰਧ ਬਹੁਤ ਗੂੜ੍ਹੇ ਹੋਣ (ਮਹਾਨ ਹੈ ਉਹ ਮਨੁੱਖ) ਕਹਿ ਹੀ ਦਿੰਦਾ ਹੈ ਕਿ ਉਥੇ ਤਾਂ ਸਾਡੀ ਬੋਲ-ਚਾਲ ਬਹੁਤ ਗੂੜ੍ਹੀ ਹੈ। ਬੋਲ-ਚਾਲ ਸੰਬੰਧ ਹੈ, ਬੋਲ-ਚਾਲ ਦਾ ਨਾ ਹੋਣਾ ਸੰਬੰਧ ਨਹੀਂ ਹੈ, ਦੋ ਭਰਾ ਆਪਸ ਵਿਚ ਨਾ ਬੋਲਣ ਤਾਂ ਸਿਆਣੇ ਅੰਦਾਜ਼ਾ ਲਾ ਲੈਂਦੇ ਹਨ ਕਿ ਇਸ ਵਕਤ ਸੰਬੰਧ ਟੁੱਟੇ ਹੋਏ ਹਨ; ਇਕ ਸਿਆਣਾ ਮਹਿਮਾਨ ਫ਼ੌਰਨ ਅੰਦਾਜ਼ਾ ਲਾ ਲੈਂਦਾ ਹੈ ਕਿ ਵਕਤੀ ਤੌਰ 'ਤੇ ਪਤਨੀ ਪਤੀ ਦੇ ਸੰਬੰਧ ਟੁੱਟੇ ਹੋਏ ਨੇ ਤੇ ਬੋਲਦੇ ਹੀ ਨਹੀਂ। ਜਦ ਵੀ ਕਿਧਰੇ ਸੰਬੰਧ ਟੁੱਟਦਾ ਹੈ, ਹਿਰਦਾ ਟੁੱਟਦਾ ਹੈ, ਨਾਰਾਜ਼ਗੀ ਪੈਦਾ ਹੁੰਦੀ ਹੈ, ਸਭ ਤੋਂ ਪ੍ਰਥਮ ਉਥੇ ਬੋਲ-ਚਾਲ ਬੰਦ ਹੁੰਦੇ ਹਨ। ਬੋਲ ਕੇ ਹੀ ਸੰਸਾਰ ਨਾਲ ਸੰਬੰਧ ਜੁੜਦੇ ਨੇ ਔਰ ਬੋਲ ਕੇ ਹੀ ਨਿਰੰਕਾਰ ਨਾਲ ਸੰਬੰਧ ਜੁੜਦੇ ਨੇ। ਆਮ ਆਖਿਆ ਜਾਂਦਾ ਹੈ ਕਿ ਅੱਖਾਂ ਗਈਆਂ ਸੰਸਾਰ ਗਿਆ ਤੇ ਸੰਸਾਰ ਦੇ ਰੰਗ ਦਾ ਗਿਆਨ, ਰੂਪ ਦਾ ਗਿਆਨ, ਅੱਖਾਂ ਕਰਕੇ ਹੈ। ਅੱਖਾਂ ਕਰਕੇ ਔਰ ਵੇਖਣ ਨਾਲ ਕੋਈ ਸੰਬੰਧ ਨਹੀਂ ਜੁੜਦੇ ਔਰ ਕਿਸੇ ਦੀਆਂ ਅੱਖਾਂ ਨਹੀਂ ਹਨ, ਨੇਤ੍ਰਹੀਣ ਹੈ, ਵੇਖਿਆ ਗਿਆ ਹੈ ਕਿ ਜਗਤ ਦੇ ਵਿਕਾਸ ਦੇ ਦਰਵਾਜ਼ੇ ਉਸ ਲਈ ਬੰਦ ਨਹੀਂ ਹੁੰਦੇ, ਉਹ ਜ਼ਿੰਦਗੀ ਦੇ ਹਰ ਸ਼ੋਅਬੇ ਵਿਚ ਉੱਨਤੀ ਕਰ ਸਕਦਾ ਹੈ, ਤਰੱਕੀ ਕਰ ਸਕਦਾ ਹੈ; ਜੈਸੇ ਕਿ ਨੇਤ੍ਰਹੀਣ ਮਨੁੱਖ ਚੰਗੇ ਸੰਗੀਤਕਾਰ ਵੇਖੇ ਜਾਂਦੇ ਨੇ, ਸੰਗੀਤ ਦੀ ਦੁਨੀਆ ਵਿਚ ਬਥੇਰਾ ਉਨ੍ਹਾਂ ਦਾ ਨਾਮ ਹੈ, ਨੇਤ੍ਰਹੀਣ ਮਨੁੱਖ ਚੰਗੇ ਕਵੀ ਵੀ ਹਨ, ਦਾਰਸ਼ਨਿਕ ਫ਼ਿਲਾਸਫ਼ਰ ਵੀ ਦੇਖੇ ਗਏ ਨੇ, ਨੇਤ੍ਰਹੀਣ ਮਨੁੱਖ ਚੰਗੇ ਵਕਤੇ ਵੀ ਦੇਖੇ ਗਏ ਨੇ ਔਰ ਦੂਰ ਕਿਉਂ ਜਾਈਏ, ਨੇਤ੍ਰਹੀਣ ਮਨੁੱਖ ਭਗਤ ਵੀ ਬਣੇ ਹਨ, ਭਗਤਾਂ ਦੀ ਦੁਨੀਆ ਵਿਚ ਭਗਤ ਸੂਰਦਾਸ ਦਾ ਆਪਣਾ ਇਕ ਅਸਥਾਨ ਹੈ, ਅੱਖਾਂ ਨਹੀਂ ਸਨ, ਨੇਤ੍ਰ ਨਹੀਂ ਸਨ, ਸੰਸਾਰ ਨੂੰ ਵੇਖਣ ਵਿਚ ਤਾਂ ਅਸਮਰੱਥ ਹੋਇਆ ਪਰ ਨਿਰੰਕਾਰ ਨੂੰ ਅਨੁਭਵ ਕਰਨ ਵਿਚ ਸਫਲ ਹੋ ਗਿਆ।

ਨੇਤ੍ਰਹੀਣ ਮਨੁੱਖਾਂ ਦੇ ਪਰਿਵਾਰਕ ਸੰਬੰਧ ਵੀ ਅੱਛੇ ਦੇਖੇ ਗਏ ਨੇ। ਉਨ੍ਹਾਂ ਦੀ ਗ੍ਰਿਹਸਥੀ ਦੁਨੀਆ ਵੀ ਹੁੰਦੀ ਹੈ, ਲੇਕਿਨ ਇਤਿਹਾਸ ਵਿਚ ਐਸਾ ਮਨੁੱਖ ਲੱਭਣਾ ਹੋਵੇ, ਗੂੰਗਾ ਤੇ ਚੋਟੀ ਦਾ ਸੰਗੀਤਕਾਰ ਹੋਵੇ, ਗੂੰਗਾ ਤੇ ਕਵੀ ਹੋਵੇ, ਦਾਰਸ਼ਨਿਕ ਫ਼ਿਲਾਸਫ਼ਰ ਹੋਵੇ, ਹੋਵੇ ਗੂੰਗਾ ਤੇ ਧਾਰਮਿਕ ਦੁਨੀਆ ਵਿਚ ਉਸ

ਦਾ ਨਾਮ ਹੋਵੇ, ਭਗਤ ਹੋਵੇ, ਬ੍ਰਹਮ ਗਿਆਨੀ ਹੋਵੇ, ਐਸਾ ਨਹੀਂ ਦੇਖਿਆ ਗਿਆ, ਇਤਿਹਾਸ ਵਿਚ ਕੋਈ ਜ਼ਿਕਰ ਵੀ ਨਹੀਂ ਹੈ। ਗੂੰਗੇ ਲਈ ਵਿਕਾਸ ਦੇ ਸਾਰੇ ਹੀ ਦਰਵਾਜ਼ੇ ਬੰਦ ਹੁੰਦੇ ਹਨ। ਪੰਜਾਬੀ ਵਿਚ ਕਹਿੰਦੇ ਨੇ ਕਿ ਗੂੰਗੇ ਦੇ ਇਸ਼ਾਰੇ ਗੂੰਗੇ ਦੀ ਮਾਂ ਜਾਣੇ। ਸੰਬੰਧ ਜੋੜਨ ਵਾਸਤੇ ਉਸ ਦੇ ਕੋਲ ਬੋਲ ਨਹੀਂ ਹਨ, ਸਿਰਫ਼ ਥੋੜ੍ਹੇ ਜਿਹੇ ਇਸ਼ਾਰੇ ਨੇ, ਸਿਰਫ਼ ਸੀਮਿਤ ਇਸ਼ਾਰੇ ਨੇ, ਜੋ ਸਿਰਫ਼ ਉਸ ਦੀ ਮਾਂ ਹੀ ਸਮਝਣ ਵਿਚ ਸਫਲ ਹੁੰਦੀ ਹੈ। ਇਸ ਤਰ੍ਹਾਂ ਗੂੰਗਾ ਦਇਆ ਦਾ ਬਹੁਤ ਜ਼ਿਆਦਾ ਮੁਸਤਹਿਕ ਹੈ। ਸੰਬੰਧ ਬਣਾਉਣ ਵਿਚ ਅਸਫਲ ਰਹਿੰਦਾ ਹੈ, ਇਸ ਵਾਸਤੇ ਕੋਈ ਗੂੜ੍ਹੇ ਮਿੱਤਰ ਗੂੰਗਿਆਂ ਦੇ ਨਹੀਂ ਹੁੰਦੇ। ਜੋ ਮਨੁੱਖ ਸੰਸਾਰ ਵਿਚ ਸੰਬੰਧ ਜੋੜਨ ਲਈ ਅਸਮਰੱਥ ਹੈ, ਨਿਰੰਕਾਰ ਨਾਲ ਸੰਬੰਧ ਕਿਸ ਤਰ੍ਹਾਂ ਜੋੜੇਗਾ, ਕਿਵੇਂ ਜੋੜੇਗਾ। ਸੰਸਾਰ ਨਾਲ, ਅਸੀਂ ਜਿਵੇਂ ਦੇਖਦੇ ਹਾਂ, ਫਿਰ ਬੋਲਦੇ ਹਾਂ ਅਰ ਸੰਬੰਧ ਜੁੜਨੇ ਆਰੰਭ ਹੋ ਜਾਂਦੇ ਨੇ। ਧਰਮ ਦੀ ਦੁਨੀਆ ਵਿਚ ਮਨੁੱਖ ਨੂੰ ਪਹਿਲੋਂ ਬੋਲਣਾ ਪੈਂਦਾ ਹੈ। ਫਿਰ ਇਕ ਦਿਨ ਪਰਮਾਤਮਾ ਦੀ ਆਵਾਜ਼ ਵੀ ਆ ਜਾਂਦੀ ਹੈ, ਉਹ ਅਨਾਹਦ ਧੁਨੀ ਹੈ, ਔਰ ਜੈਸੇ ਹੀ ਅਨਾਹੰਦ ਧੁਨੀ ਸੁਣਦਾ ਹੈ, ਸਮਝ ਲਵੋ ਕਿ ਪਰਮਾਤਮਾ ਇਸ ਨਾਲ ਬੋਲਣ ਲੱਗ ਪਿਆ ਹੈ, "ਠਾਕੁਰੁ ਹਮਰਾ ਸਦ ਬੋਲੰਤਾ," ਬੋਲ ਰਿਹਾ ਹੈ, ਸਾਰਿਆਂ ਨਾਲ ਬੋਲ ਰਿਹਾ ਹੈ, ਲੇਕਿਨ ਅਸੀਂ ਸਮਝਦੇ ਨਹੀਂ। ਕਾਰਣ ? ਸੁਣਨ ਸ਼ਕਤੀ, ਸਰੋਤ ਸ਼ਕਤੀ ਪ੍ਰਗਟ ਨਹੀਂ ਹੋਈ। ਉਹ ਕਿਵੇਂ ਪ੍ਰਗਟ ਹੋਵੇਗੀ ? ਬੋਲ ਕੇ ਪ੍ਰਗਟ ਹੋਵੇਗੀ। ਔਰ ਉਹ ਬੋਲ ਸਾਨੂੰ ਗੁਰੂ ਨਾਨਕ ਨੇ ਦਿੱਤਾ ਹੈ—'ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ' ਔਰ ਇਹ ਉਤਨੇ ਚਿਰ ਤਕ ਬੋਲ, ਜਦ ਤਕ ਉਸ ਪਰਮਾਤਮਾ ਦੀ ਆਵਾਜ਼ ਦਾ ਪਤਾ ਨਹੀਂ ਚੱਲਦਾ ਤੇ ਉਹ ਸ਼ਬਦ ਸੁਣਾਈ ਨਹੀਂ ਦੇਂਦਾ।

ਜਗਤ ਵਿਚ ਅਸੀਂ ਦੇਖਦੇ ਹਾਂ ਕਿ ਵਿਹੜੇ ਵਿਚ ਬੱਚਾ ਖੇਡ ਰਿਹੈ, ਖੇਡਦਿਆਂ ਖੇਡਦਿਆਂ ਮਾਂ ਨੂੰ ਕਹਿੰਦੈ, "ਮਾਂ, ਦਰਵਾਜ਼ਾ ਖੋਲ੍ਹੋ, ਬਾਪੂ ਆਏ ਨੇ।" "ਬਾਬਾ ਆਇਆ ਤੂੰ ਵੇਖਿਐ ?" "ਨਹੀਂ, ਆਵਾਜ਼ ਆਈ ਹੈ;" ਆਵਾਜ਼ ਤੋਂ ਪਿਤਾ ਦਾ ਪਤਾ ਚੱਲ ਗਿਐ। ਅੰਦਰ ਬੈਠਾ ਹੈ ਮਨੁੱਖ ਔਰ ਉਸ ਨੂੰ ਅਹਿਸਾਸ ਹੁੰਦਾ ਹੈ ਕਿ ਬਾਹਰ ਵਰਖਾ ਹੋ ਰਹੀ ਹੈ। ਕਿਸ ਤਰ੍ਹਾਂ ਇਹ ਅਹਿਸਾਸ ਹੋਇਆ ? ਸ਼ਬਦ ਤੋਂ, ਧੁਨੀ ਤੋਂ। ਰਾਤ ਦਾ ਵਕਤ ਹੈ, ਪਹਾੜੀ ਰਸਤੇ ਤੋਂ ਮਨੁੱਖ ਲੰਘਿਆ ਜਾ ਰਿਹਾ ਹੈ, ਅਚਾਨਕ ਨਾਲ ਦੇ ਮਿੱਤਰ ਨੂੰ ਕਹਿੰਦਾ ਹੈ ਕਿ ਰਸਤੇ ਵਿਚ ਕੋਈ ਨਦੀ ਦਿਖਾਈ ਦੇ ਰਹੀ ਹੈ। ਪਰ ਨਹੀਂ, ਆਵਾਜ਼ ਆ ਰਹੀ ਹੈ, ਪੱਥਰਾਂ ਨਾਲ ਟਕਰਾ ਕੇ ਪਾਣੀ ਜੋ ਧੁਨੀ ਪੈਦਾ ਕਰਦਾ ਹੈ, ਉਸ ਤੋਂ ਅੰਦਾਜ਼ਾ ਲੱਗਿਆ ਕਿ ਰਸਤੇ ਵਿਚ ਨਦੀ ਹੈ। ਆਵਾਜ਼ ਸੁਣੀ ਕਿਸੇ ਪੰਛੀ ਦੀ, ਪਤਾ ਲੱਗਿਆ ਇਹ ਕੋਇਲ ਹੈ, ਕਊਆ ਹੈ, ਇਹ ਤੇ ਇੱਲ ਹੈ। ਆਵਾਜ਼ ਤੋਂ ਪਸ਼ੂਆਂ ਦਾ

ਵੀ ਗਿਆਨ ਹੋ ਜਾਂਦਾ ਹੈ, ਇਹ ਤਾਂ ਗਊ ਹੈ, ਇਹ ਖੋਤਾ ਹੈ, ਸ਼ੇਰ ਦੀ ਗਰਜਨਾ ਹੈ, ਆਵਾਜ਼ ਤੋਂ ਪਤਾ ਚੱਲਦਾ ਹੈ। ਸੰਸਾਰ ਦਾ ਗਿਆਨ ਇਸੇ ਤਰੀਕੇ ਨਾਲ ਹੈ, ਆਵਾਜ਼ ਤੋਂ ਮਿਲਦਾ ਹੈ, ਸ਼ਬਦ ਤੋਂ ਮਿਲਦਾ ਹੈ। ਆਵਾਜ਼ ਤਾਂ ਪਸ਼ੂਆਂ ਕੋਲ ਵੀ ਹੈ, ਸ਼ਬਦ ਤਾਂ ਪਸ਼ੂਆਂ ਕੋਲ ਵੀ ਹੈ, ਪਰੰਤੂ ਆਵਾਜ਼ ਹੈ, ਅਲਫ਼ਾਜ਼ ਨਹੀਂ; ਸ਼ਬਦ ਹੈ, ਧੁਨ ਹੈ ਪਰ ਅੱਖਰ ਨਹੀਂ। ਪਸ਼ੂ ਇਸ ਆਵਾਜ਼ ਨਾਲ ਆਪਣੀ ਹੋਂਦ ਤਾਂ ਪ੍ਰਗਟ ਕਰਦਾ ਹੈ ਪਰ ਇਸ ਪਸ਼ੂ ਕੋਲੋਂ ਪੁੱਛੀਏ ਕਿ ਤੂੰ ਕਿਥੋਂ ਆਇਆ ਹੈਂ ? ਤੇਰੇ ਮਾਂ ਬਾਪ ਕੌਣ ਨੇ ? ਤੇਰੀ ਉਮਰ ਕਿਤਨੀ ਹੈ ? ਤੂੰ ਜਾਣਾ ਕਿਥੇ ਹੈ ? ਇਹ ਸਭ ਕੁਛ ਉਹ ਦੱਸ ਸਕੇ, ਉਸ ਦੇ ਕੋਲ ਅੱਖਰ ਨਹੀਂ ਹਨ, ਅਲਫ਼ਾਜ਼ ਨਹੀਂ ਹਨ। ਇਹ ਸਾਰਾ ਗਿਆਨ ਅੱਖਰਾਂ 'ਤੇ ਖੜ੍ਹਾ ਹੈ, ਅਲਫ਼ਾਜ਼ਾਂ 'ਤੇ ਖੜ੍ਹਾ ਹੈ :

**ਅਖਰੀ ਨਾਮੁ ਅਖਰੀ ਸਾਲਾਹ ॥**
**ਅਖਰੀ ਗਿਆਨੁ ਗੀਤ ਗੁਣ ਗਾਹ ॥**
**ਅਖਰੀ ਲਿਖਣੁ ਬੋਲਣੁ ਬਾਣਿ ॥**
**ਅਖਰਾ ਸਿਰਿ ਸੰਜੋਗੁ ਵਖਾਣਿ ॥** *(ਜਪੁ ਜੀ ਸਾਹਿਬ)*

ਐਸੇ ਅੱਖਰ ਨੇ, ਬੋਲੀਏ ਤਾਂ ਬਿਗਾਨੇ ਵੀ ਆਪਣੇ ਹੋ ਜਾਂਦੇ ਨੇ; ਐਸੇ ਅੱਖਰ ਵੀ ਨੇ, ਬੋਲੀਏ ਤਾਂ ਦੋਸਤ ਵੀ ਦੁਸ਼ਮਣ ਹੋ ਜਾਂਦੇ ਨੇ, ਸੰਬੰਧ ਟੁੱਟ ਜਾਂਦੇ ਨੇ। ਸ਼ਬਦ ਦੀ ਆਪਣੀ ਮਹਿਮਾ ਹੈ। ਇਹ ਸੰਬੰਧ ਜੋੜਨ ਵਿਚ ਸਫਲ ਹੋ ਜਾਂਦੀ ਹੈ, ਸੰਬੰਧ ਤੋੜਨ ਵਿਚ ਵੀ ਸਫਲ ਹੈ। ਜਿਹੜੇ ਬੋਲ ਬੋਲੀਏ ਤੇ ਸੰਸਾਰ ਨਾਲ ਸੰਬੰਧ ਜੁੜੇ, ਉਹ ਸ਼ਬਦ ਹੈ ਤੇ ਜਿਹੜੇ ਬੋਲ ਬੋਲੀਏ ਤੇ ਪਰਮਾਤਮਾ ਨਾਲ ਸੰਬੰਧ ਜੁੜੇ, ਉਹ ਗੁਰ-ਸ਼ਬਦ ਹੈ। ਸ਼ਬਦ ਤਾਂ ਗੁਰੂ ਹੈ ਜੋ ਨਿਰੰਕਾਰ ਨਾਲ ਸੰਬੰਧ ਜੋੜ ਦਿੰਦਾ ਹੈ। ਤੋ ਸ਼ਬਦਾਂ ਦੀ ਆਪਣੀ ਮਹਿਮਾ ਹੈ। ਸ਼ਬਦ ਦੀ ਧੁਨ ਪਰਮਾਤਮਾ ਦਾ ਗਿਆਨ ਹੈ, ਸ਼ਬਦ ਦਾ ਜਪ ਪਰਮਾਤਮਾ ਦੇ ਮਾਰਗ 'ਤੇ ਚੱਲਣਾ ਹੈ, ਅਨਾਹਦ ਨਾਦ ਦਾ ਸੁਣ ਲੈਣਾ ਹੈ, ਉਸ ਦੇ ਦਰ ਤਕ ਪਹੁੰਚਣਾ ਹੈ ਔਰ ਉਸ ਦੇ ਦਰ ਤਕ ਪਹੁੰਚਣਾ ਹੀ ਉਸ ਦੇ ਘਰ ਵਿਚ ਪਹੁੰਚਣਾ ਨਸੀਬ ਕਰਾ ਦਿੰਦਾ ਹੈ। ਪਰ ਇਹ ਸਭ ਕੁਛ ਬਾਰੀਕ ਖੇਡ ਹੈ। ਫ਼ੁਰਮਾਨ ਹੈ :

**ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥**

*(ਸੋਰਠਿ ਮ: ੫, ਪੰਨਾ 641)*

ਪ੍ਰਾਰਥਨਾ ਵਿਚ, ਅਰਦਾਸ ਵਿਚ ਇਹ ਬੁੱਧ ਮੰਗਣੀ ਚਾਹੀਦੀ ਹੈ, ਅਕਲ ਮੰਗਣੀ ਚਾਹੀਦੀ ਹੈ ਜੋ ਇਸ ਬਾਰੀਕ ਸਿਧਾਂਤ ਨੂੰ ਸਮਝ ਸਕੇ। ਦੇਖਿਆ ਗਿਆ ਹੈ ਕਿ ਮਨੁੱਖ ਸੰਸਾਰ ਦੇ ਤਲ 'ਤੇ ਇਤਨਾ ਗਿਆਨੀ ਨਹੀਂ ਹੈ, ਜਿਤਨਾ

ਨਿਰੰਕਾਰ ਦੇ ਤਲ 'ਤੇ ਅਗਿਆਨੀ ਹੈ। ਸੰਸਾਰ ਦਾ ਬੋਧ ਅੱਜ ਮਨੁੱਖ ਕੋਲ ਵਧ ਗਿਆ ਹੈ, ਸਕੂਲ ਨੇ, ਕਾਲਜ ਨੇ, ਵਿਸ਼ਵ-ਵਿਦਿਆਲੇ ਨੇ, ਜੋ ਤਰ੍ਹਾਂ ਤਰ੍ਹਾਂ ਦਾ ਗਿਆਨ ਮਨੁੱਖਤਾ ਦੀ ਝੋਲੀ ਵਿਚ ਪਾਉਂਦੇ ਨੇ ਔਰ ਮਨੁੱਖ ਨੂੰ ਸੰਸਾਰ ਦਾ ਬਹੁ-ਪੱਖੀ ਗਿਆਨ ਹੋ ਜਾਂਦਾ ਹੈ। ਲੇਕਿਨ ਹਜ਼ਾਰਾਂ ਸਾਲ ਪਹਿਲੇ ਜੋ ਅਗਿਆਨ, ਧਾਰਮਿਕ ਤਲ ਦਾ ਜੋ ਅਗਿਆਨ ਸੀ, ਅੱਜ ਵੀ ਹੈ। ਟਾਵੇਂ ਟਾਵੇਂ ਮਨੁੱਖ ਉਨ੍ਹਾਂ ਦਿਨਾਂ ਵਿਚ ਆਤਮ-ਦਰਸੀ, ਆਤਮ-ਗਿਆਨੀ ਹੁੰਦੇ ਸਨ। ਅੱਜ ਵੀ ਹਨ, ਪਰ ਬਹੁਤ ਥੋੜ੍ਹੇ ਨੇ, ਬਹੁਤ ਥੋੜ੍ਹੇ, ਉਸ ਦੇ ਕੁਛ ਹੋਰ ਕਾਰਨ ਨੇ। ਸੰਸਾਰ ਨੂੰ ਸਮਝਣ ਲਈ ਮਨੁੱਖ ਕਾਫ਼ੀ ਸਮਾਂ ਦੇਂਦਾ ਹੈ, ਕੋਈ ਇਨਜੀਨੀਅਰ ਬਣਿਆ ਹੈ, ਕੋਈ 15-16 ਸਾਲ ਖ਼ਰਚ ਕੀਤੇ ਨੇ; ਕੋਈ ਡਾਕਟਰ ਬਣਿਆ ਹੈ, 17-18 ਸਾਲ ਖ਼ਰਚ ਕੀਤੇ ਨੇ; ਵਕੀਲ ਬਣਨ ਵਿਚ, ਐਡਵੋਕੇਟ ਬ਼ਣਨ ਵਿਚ ਮਨੁੱਖ ਕਾਫ਼ੀ ਸਮਾਂ ਖ਼ਰਚ ਕਰਦਾ ਹੈ। ਸੰਸਾਰ ਵਿਚ ਬਹੁ-ਪੱਖੀ ਉਨਤੀ ਵਾਸਤੇ, ਸਮਝਣ ਵਾਸਤੇ ਮਨੁੱਖ ਸਮਾਂ ਖ਼ਰਚ ਕਰਦਾ ਹੈ, ਇਸ ਵਾਸਤੇ ਮਨੁੱਖ ਕੋਲ ਥੋੜ੍ਹਾ ਬਹੁਤ ਸੰਸਾਰਕ ਗਿਆਨ ਤਾਂ ਹੁੰਦਾ ਹੈ, ਕੁਛ ਮਾਂ ਬਾਪ ਤੋਂ ਪ੍ਰਾਪਤ ਕਰ ਲੈਂਦਾ ਹੈ, ਕੁਛ ਸਮਾਜ ਤੋਂ ਪ੍ਰਾਪਤ ਕਰ ਲੈਂਦਾ ਹੈ, ਵਿਦਿਆਲਿਆਂ ਤੋਂ ਪ੍ਰਾਪਤ ਕਰ ਲੈਂਦਾ ਹੈ ਪਰ ਪਰਮਾਤਮਾ ਦਾ ਗਿਆਨ ਨਾ ਮਾਂ ਬਾਪ ਤੋਂ ਮਿਲਦਾ ਹੈ, ਨਾ ਹੀ ਸਮਾਜ ਤੋਂ ਅਤੇ ਨਾ ਹੀ ਵਿਦਿਆਲਿਆਂ ਤੋਂ ਮਿਲਦਾ ਹੈ। ਉਂਜ ਤਾਂ ਮਨੁੱਖ ਦੇ ਅੰਦਰ ਇਕ ਪਿਆਸ ਹੈ। ਹਜ਼ਾਰਾਂ ਸਾਲ ਪਹਿਲੇ ਮਨੁੱਖ ਜਿਤਨਾ ਪਰਮਾਤਮਾ ਦੇ ਤਲ 'ਤੇ ਅਗਿਆਨੀ ਸੀ, ਅੱਜ ਵੀ ਉਤਨਾ ਹੀ ਹੈ। ਅੱਜ ਵੀ ਬਹੁਤਾਤ ਵਿਚ ਮਨੁੱਖ ਕੋਲ ਧਰਮ ਦਾ ਬੋਧ ਨਹੀਂ ਹੈ, ਧਰਮ ਦਾ ਗਿਆਨ ਨਹੀਂ ਹੈ ਔਰ ਉਸ ਦਾ ਮੂਲ ਕਾਰਨ, ਮਨੁੱਖ ਸਮਾਂ ਨਹੀਂ ਕੱਢਦਾ ਜਾਂ ਮਨੁੱਖ ਜ਼ਿੰਦਗੀ ਵਿਚ ਇਸ ਦੀ ਲੋੜ ਮਹਿਸੂਸ ਨਹੀਂ ਕਰਦਾ, ਜਦ ਕਿ ਇਹ ਜੀਵਨ ਦੀ ਸਭ ਤੋਂ ਪਹਿਲੀ ਲੋੜ ਹੈ। ਤਨ ਨੂੰ ਭੋਜਨ ਚਾਹੀਦਾ ਹੈ, ਮਨ ਨੂੰ ਭਜਨ ਚਾਹੀਦਾ ਹੈ; ਤਨ ਨੂੰ ਪਦਾਰਥ ਚਾਹੀਦੇ ਹਨ, ਮਨ ਨੂੰ ਪਰਮਾਤਮਾ ਚਾਹੀਦਾ ਹੈ। ਤਨ ਨੂੰ ਪਦਾਰਥ ਮਿਲ ਗਿਆ, ਪਰਿਵਾਰ ਮਿਲ ਗਿਆ, ਸਭ ਕੁਛ ਮਿਲ ਗਿਆ ਪਰ ਮਨ ਨੂੰ ਅਗਰ ਪਰਮਾਤਮਾ ਨਹੀਂ ਮਿਲਿਆ, ਰੱਬੀ ਰਸ ਨਹੀਂ ਮਿਲਿਆ, ਇਹ ਇੰਵ ਤੜਪੇਗਾ, ਜਿਵੇਂ ਜਲ ਤੋਂ ਬਿਨਾਂ ਮਛਲੀ ਤੜਪਦੀ ਹੈ। ਔਰ ਸਾਰਾ ਸੰਸਾਰ ਤੜਪਨ ਵਿਚ ਹੀ ਆਪਣਾ ਜੀਵਨ ਬਤੀਤ ਕਰ ਰਿਹਾ ਹੈ:

**ਨਾਨਕ ਦੁਖੀਆ ਸਭੁ ਸੰਸਾਰੁ ॥** *(ਵਾਰ ਰਾਮਕਲੀ, ਸਲੋਕ ਮ: ੧, ਪੰਨਾ 954)*

ਕਿਉਂਕਿ ਸਾਰੇ ਸੰਸਾਰ ਕੋਲ ਪਰਮਾਤਮਾ ਦਾ ਬੋਧ ਨਹੀਂ ਹੈ। ਕੀ ਹੋਇਆ ਅਗਰ

ਕ੍ਰੋੜਾਂ ਵਿਚ ਇਕ ਦੋ ਚਾਰ ਬੰਦਿਆਂ ਕੋਲ ਪਰਮਾਤਮਾ ਦਾ ਗਿਆਨ ਹੈ, ਇਹ ਕੋਈ ਬਹੁਤ ਵੱਡੀ ਗਿਣਤੀ ਨਹੀਂ।

**ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥੨੪॥**

*(ਸਲੋਕ ਮ: ੯, ਪੰਨਾ 1427)*

**ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ ॥**

*(ਧਨਾਸਰੀ ਮ: ੯, ਪੰਨਾ 685)*

ਕਈ ਕ੍ਰੋੜਾਂ ਵਿਚੋਂ ਇਕ ਆਦਮੀ ਕੋਲ ਪਰਮਾਤਮਾ ਦੀ ਪਹਿਚਾਨ ਹੈ, ਗਿਆਨ ਹੈ; ਕਈ ਕ੍ਰੋੜਾਂ ਵਿਚ ਇਕ ਅੱਧ ਹੈ ਜਿਸ ਦੀ ਸਿਮਰਤੀ ਵਿਚ, ਜਿਸ ਦੇ ਚੇਤੇ ਵਿਚ, ਜਿਸ ਦੀ ਯਾਦ ਵਿਚ ਪਰਮਾਤਮਾ ਹੈ। ਤੋ ਇਸ ਤਰ੍ਹਾਂ ਇਹ ਗਿਣਤੀ ਬਹੁਤੀ ਨਹੀਂ ਹੈ, ਇਸ ਵਾਸਤੇ ਧਾਰਮਿਕ ਦੁਨੀਆ ਵਿਚ ਸ਼ੋਸ਼ਣ ਵੀ ਬੜਾ ਹੈ, ਧੋਖਾ ਵੀ ਬੜਾ ਹੈ, ਛਲ ਵੀ ਬੜਾ ਹੈ। ਸ਼ਾਇਦ ਰਾਜਨੀਤਕ ਦੁਨੀਆ ਵਿਚ ਵੀ ਇਤਨੀ ਠੱਗੀ ਨਹੀਂ ਚੱਲਦੀ ਔਰ ਕੋਈ ਰਾਜਨੀਤਕ ਬਹੁਤ ਲੰਬੇ ਸਮੇਂ ਤਕ ਕਿਸੇ ਨੂੰ ਠੱਗ ਵੀ ਨਹੀਂ ਸਕਦਾ। ਸਾਲ ਦੋ ਸਾਲ, ਪੰਜ ਸਾਲ ਠੱਗ ਲਏਗਾ, ਇਸ ਤੋਂ ਜ਼ਿਆਦਾ ਨਹੀਂ। ਧਾਰਮਿਕ ਦੁਨੀਆ ਵਿਚ ਬਹੁਤ ਲੰਬੀ ਠੱਗੀ ਚੱਲ ਰਹੀ ਹੈ, ਬੜਾ ਸ਼ੋਸ਼ਣ ਚੱਲ ਰਿਹਾ ਹੈ ਤੇ ਉਸ ਦਾ ਮੂਲ ਕਾਰਣ ਲੋਕਾਂ ਵਿਚ ਨਾਸਮਝੀ ਹੈ, ਅਗਿਆਨ ਹੈ, ਬੋਧ ਨਹੀਂ ਹੈ। ਇਸ ਵਾਸਤੇ ਆਤਮਕ ਰਸ ਵਾਲੇ ਬ੍ਰਹਮ ਗਿਆਨੀ ਨਹੀਂ ਹਨ, ਜੁੜੀ ਹੋਈ ਆਤਮਾ ਲੱਭਣੀ ਤਾਂ ਬੜੀ ਔਖੀ ਹੈ, ਪਰ ਗਲੀ ਗਲੀ ਵਿਚ ਗੁਰੂਆਂ ਦੀ ਭਰਮਾਰ ਹੈ, ਉਨ੍ਹਾਂ ਦੇ ਦਾਅਵੇ 'ਤੇ ਹੈਰਾਨਗੀ ਆਉਂਦੀ ਹੈ, ਐਸੇ ਨੇ ਜਿਵੇਂ ਪਰਮਾਤਮਾ ਉਨ੍ਹਾਂ ਦੇ ਹੱਥ ਦਾ ਖਿਡਾਉਣਾ ਹੋਵੇ। ਭਗਤ ਕਬੀਰ ਜੀ ਕਹਿੰਦੇ ਨੇ:

**ਮਾਥੇ ਤਿਲਕੁ ਹਥਿ ਮਾਲਾ ਬਾਨਾਂ ॥**
**ਲੋਗਨ ਰਾਮੁ ਖਿਲਉਨਾ ਜਾਨਾਂ ॥** *(ਭੈਰਉ ਕਬੀਰ ਜੀ, ਪੰਨਾ 1158)*

ਲੋਕਾਂ ਨੇ ਰੱਬ ਨੂੰ ਖਿਡਾਉਣਾ ਹੀ ਜਾਣ ਲਿਆ ਹੈ ਔਰ ਖਿਡਾਉਣੇ ਨਾਲ ਖੇਡਣ ਵਾਲੇ ਆਪਣੇ ਆਪ ਨੂੰ ਬੱਚੇ ਹੀ ਅਖਵਾ ਸਕਦੇ ਹਨ, ਬਾਲ-ਬੁੱਧੀ ਦੇ ਮਾਲਕ ਹੋਣ ਕਰਕੇ। ਪਰਮਾਤਮਾ, ਅਕਾਲ ਪੁਰਖ ਦੇ ਤਲ 'ਤੇ ਮਨੁੱਖ ਬਾਲ-ਬੁੱਧੀ ਰੱਖਦਾ ਹੈ, ਵਿਸ਼ੇਸ਼ ਸੋਚਣੀ ਨਹੀਂ ਰੱਖਦਾ, ਸਮਝ ਨਹੀਂ ਰੱਖਦਾ, ਇਸ ਵਾਸਤੇ ਚਾਲਾਕ ਲੋਗਾਂ ਨੇ ਬਹੁਤ ਵੱਡੀਆਂ ਵੱਡੀਆਂ, ਧਰਮ ਦੇ ਨਾਮ ਦੀਆਂ ਦੁਕਾਨਾਂ ਚਲਾਈਆਂ ਹੋਈਆਂ ਨੇ ਜਦ ਕਿ ਦੁਕਾਨ ਵਿਚ ਧਰਮ ਹੈ ਹੀ ਨਹੀਂ। ਧਰਮ ਵੇਚ ਰਹੇ ਨੇ, ਧਰਮ ਇਹ ਲੋਕਾਂ ਨੂੰ ਦੇ ਰਹੇ ਨੇ ਔਰ ਲੋਕੀਂ ਧਰਮ ਜਾਣ ਕੇ ਕਬੂਲ ਕਰ ਰਹੇ ਨੇ। ਨਾ ਉਹ ਧਰਮ ਦੇ ਸਕਦੇ ਨੇ, ਨਾ ਧਰਮ ਲੈਣ ਵਾਲਿਆਂ ਦੇ ਪੱਲੇ ਪੈਂਦਾ

ਹੈ, ਇਸ ਤਰੀਕੇ ਨਾਲ ਇਨ੍ਹਾਂ ਸਾਰੇ ਡਿੰਭੀ ਗੁਰੂਆਂ ਦੇ ਹੁੰਦਿਆਂ ਹੋਇਆਂ ਦੁਖ ਸੰਤਾਪ ਮੌਜੂਦ ਹੈ, ਕਲ-ਕਲੇਸ਼ ਮੌਜੂਦ ਨੇ, ਕਿਉਂਕਿ ਪਰਮਾਤਮਾ ਦੀ ਸੂਝ ਨਹੀਂ, ਪਰਮਾਤਮਾ ਦੀ ਸਮਝ ਨਹੀਂ। ਦੇਹੀ ਪੰਜ ਤੱਤਾਂ ਦਾ ਪੁਤਲਾ ਹੈ ਔਰ ਅਗਿਆਨੀ ਲੋਕ ਦਾਅਵਾ ਕਰੀ ਜਾ ਰਹੇ ਨੇ, ਗੁਰੂ ਦੇਹੀ ਹੈ, ਦੇਹਧਾਰੀ ਗੁਰੂ ਹੈ; ਲੋਕੀਂ ਪ੍ਰਭਾਵਤ ਵੀ ਹੋ ਰਹੇ ਨੇ, ਦੇਖ ਦੇਖ ਕੇ ਪ੍ਰਭਾਵਤ ਹੋ ਰਹੇ ਨੇ। ਧਾਰਮਿਕ ਦਿਖਾਈ ਦੇ ਜਾਣਾ, ਸਿਵਾਇ ਇਕ ਸ਼ਿੰਗਾਰ ਦੇ ਹੋਰ ਕੁਛ ਵੀ ਨਹੀਂ ਹੈ; ਧਾਰਮਿਕ ਹੋ ਜਾਣਾ ਤਪੱਸਿਆ ਹੈ, ਸਾਧਨਾ ਹੈ, ਸੂਝ ਹੈ, ਸਮਝ ਹੈ, ਗਿਆਨ ਹੈ। ਗੁਰੂ ਗੋਬਿੰਦ ਸਿੰਘ ਜੀ ਗਿਆਨ ਨੂੰ ਗੁਰੂ ਕਹਿੰਦੇ ਹਨ:

**ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ ॥੧॥** *(ਪਾ: ੧੦)*

ਨਾਮ ਬਿਭੂਤ ਹੈ, ਗਿਆਨ ਗੁਰੂ ਹੈ, ਪਰਕਾਸ਼ ਚਾਨਣਾ ਹੈ। ਅੰਧੇਰੇ ਤੋਂ ਵੱਡਾ ਪੜਦਾ ਹੋਰ ਕੋਈ ਨਹੀਂ ਹੈ, ਅੰਧਕਾਰ ਪਹਾੜਾਂ ਨੂੰ ਢੱਕ ਕੇ ਰੱਖ ਦਿੰਦਾ ਹੈ, ਉੱਚੀਆਂ ਉੱਚੀਆਂ ਇਮਾਰਤਾਂ ਨੂੰ ਢੱਕ ਕੇ ਰੱਖ ਦਿੰਦਾ ਹੈ, ਲੰਬੇ ਚੌੜੇ ਰਸਤਿਆਂ ਨੂੰ ਢੱਕ ਕੇ ਰੱਖ ਦਿੰਦਾ ਹੈ। ਅੰਧੇਰੇ ਵਿਚ ਆਪਣੇ ਘਰ ਦਾ ਕੋਈ ਸਾਜ਼ੋ-ਸਾਮਾਨ ਦਿਖਾਈ ਨਹੀਂ ਦਿੰਦਾ; ਪਰਿਵਾਰ ਦੇ ਸਾਰੇ ਮੈਂਬਰ ਬੈਠੇ ਹੋਵਣ, ਅੰਧੇਰੇ ਵਿਚ ਦਿਖਾਈ ਨਹੀਂ ਦੇਂਦੇ; ਭਰਾ ਕਿਥੇ ਹੈ, ਭੈਣ ਕਿਥੇ ਹੈ, ਪਤਨੀ ਕਿਥੇ ਹੈ, ਬੱਚੇ ਕਿਥੇ ਨੇ, ਅੰਧੇਰੇ ਵਿਚ ਕੁਛ ਵੀ ਨਹੀਂ ਦਿਖਾਈ ਦਿੰਦਾ। ਅੰਧੇਰੇ ਵਿਚ ਹੱਥ ਵੀ ਦਿਖਾਈ ਨਹੀਂ ਦਿੰਦੇ, ਅੰਧੇਰੇ ਵਿਚ ਕੁਛ ਵੀ ਦਿਖਾਈ ਨਹੀਂ ਦਿੰਦਾ। ਅੰਧੇਰੇ ਤੋਂ ਵੱਡਾ ਪੜਦਾ ਕੋਈ ਨਹੀਂ ਹੈ! ਅੰਧੇਰੇ ਤੋਂ ਵੱਡਾ ਪੜਦਾ ਕੋਈ ਕਿਥੋਂ ਲਿਆਵੇ ਕਿ ਪਹਾੜਾਂ ਨੂੰ ਢਕ ਲਵੇ, ਸਾਗਰਾਂ ਨੂੰ ਢਕ ਦੇਵੇ, ਦਰਿਆਵਾਂ ਨੂੰ ਢੱਕ ਦੇਵੇ, ਉੱਚੀਆਂ ਉੱਚੀਆਂ ਇਮਾਰਤਾਂ ਨੂੰ ਢੱਕ ਦੇਵੇ, ਪਰ ਅੰਧੇਰਾ ਸਭ ਕੁਛ ਢੱਕ ਦਿੰਦਾ ਹੈ। ਕੂੜ ਅੰਧਕਾਰ ਵਿਚ ਸੰਸਾਰ ਦਿਖਾਈ ਨਹੀਂ ਦੇਂਦਾ, ਪਦਾਰਥ ਦਿਖਾਈ ਨਹੀਂ ਦਿੰਦੇ। ਅਗਿਆਨ ਇਕ ਮਹਾਨ ਅੰਧਕਾਰ ਹੈ, ਇਸ ਅੰਧੇਰੇ ਵਿਚ ਨਿਰੰਕਾਰ ਦਿਖਾਈ ਨਹੀਂ ਦਿੰਦਾ, ਪਰਮਾਤਮਾ ਦਿਖਾਈ ਨਹੀਂ ਦਿੰਦਾ:

**ਹਉ ਭਾਲਿ ਵਿਕੁੰਨੀ ਹੋਈ ॥**
**ਆਧੇਰੈ ਰਾਹੁ ਨ ਕੋਈ ॥** *(ਵਾਰ ਮਾਝ, ਸਲੋਕੁ ਮ: ੧, ਪੰਨਾ 145)*

ਅੰਧੇਰੇ ਵਿਚ ਰਸਤੇ ਉਪਰ ਚੱਲਣਾ ਬੜਾ ਔਖਾ ਹੈ, ਕਿਉਂਕਿ ਰਸਤਾ ਦਿਖਾਈ ਨਹੀਂ ਦਿੰਦਾ। ਰਸਤੇ ਵਿਚ ਚੱਲਣਾ ਹੈ, ਤਾਂ ਮਨੁੱਖ ਪਹਿਲੇ ਰੌਸ਼ਨੀ ਕਰਦਾ ਹੈ। ਪ੍ਰਾਚੀਨ ਜ਼ਮਾਨੇ ਵਿਚ ਮਸ਼ਾਲ ਲੈ ਕੇ ਚੱਲਦਾ ਸੀ, ਅੱਜ ਤਰ੍ਹਾਂ ਤਰ੍ਹਾਂ ਦੇ ਸਾਧਨ ਉਪਲਬਧ ਨੇ। ਕਾਰ ਚਲਾਉਣੀ ਹੈ, ਗੱਡੀ ਚਲਾਉਣੀ ਹੈ, ਤਾਂ ਹੈੱਡਲਾਈਟ ਪਹਿਲੇ ਜਲਾਣੀ ਹੈ। ਰੌਸ਼ਨੀ ਵਿਚ ਯਾਤਰਾ ਹੋ ਸਕਦੀ ਹੈ, ਅੰਧੇਰੇ ਵਿਚ ਨਹੀਂ।

ਬੱਸ ਚੱਲ ਰਹੀ ਹੈ, ਟ੍ਰੇਨਾਂ ਚੱਲ ਰਹੀਆਂ ਹਨ, ਪਰ ਅੱਗੇ ਲਾਈਟ, ਰੌਸ਼ਨੀ ਰਹਿਬਰੀ ਕਰਦੀ ਜਾ ਰਹੀ ਹੈ। ਗਿਆਨ ਤੋਂ ਬਿਨਾਂ ਪਰਮਾਤਮਾ ਦੇ ਮਾਰਗ 'ਤੇ ਠੋਕਰਾਂ ਹੀ ਠੋਕਰਾਂ ਨੇ। ਅੰਧੇਰੇ ਵਿਚ ਟਕਰਾਉ ਹੈ, ਅੰਧੇਰੇ ਵਿਚ ਠੋਕਰਾਂ ਨੇ, ਅੰਧੇਰੇ ਵਿਚ ਮਨੁੱਖ ਚੱਲ ਨਹੀਂ ਸਕਦਾ। ਅਗਿਆਨਤਾ ਦੀ ਦੁਨੀਆ ਹੈ ਤੇ ਧਾਰਮਿਕ ਦੁਨੀਆ ਵਿਚ ਠੋਕਰਾਂ ਹੋਣਗੀਆਂ। ਧਰਮ ਦੇ ਨਾਮ 'ਤੇ ਇਕ ਕੌਮ ਦਾ ਦੂਜੀ ਕੌਮ ਨਾਲ ਟਕਰਾਉ, ਇਕ ਵਿਅਕਤੀ ਦੂਜੇ ਵਿਅਕਤੀ ਨਾਲ ਟਕਰਾ ਰਿਹਾ ਹੈ, ਧਾਰਮਿਕ ਮੰਦਰ ਆਪਸ ਵਿਚ ਟਕਰਾ ਰਹੇ ਹਨ, ਕਿਉਂਕਿ ਅੰਧੇਰਾ ਹੀ ਅੰਧੇਰਾ ਹੈ, ਬਹੁਤ ਗੂੜ੍ਹਾ ਅੰਧੇਰਾ ਹੈ! ਅੰਧੇਰੇ ਵਿਚ ਕੋਈ ਵੀ ਕੰਮ ਨਹੀਂ ਹੋ ਸਕਦਾ, ਬੈਠ ਸਕੀਦਾ ਹੈ ਸਿਰਫ਼; ਲਿਖਣਾ ਹੈ, ਪੜ੍ਹਨਾ ਹੈ, ਭੋਜਨ ਬਣਾਉਣਾ ਹੈ, ਕੁਛ ਵੀ ਕੰਮ ਕਰਨਾ ਹੈ, ਅੰਧੇਰੇ ਵਿਚ ਨਹੀਂ ਹੋ ਸਕਦਾ। ਅੰਧਕਾਰ ਵਿਚ ਤਾਂ ਧਾਰਮਿਕ ਕੰਮ ਵੀ ਨਹੀਂ ਹੋ ਸਕਦੇ। ਅਗਿਆਨੀ ਲਈ ਧਾਰਮਿਕ ਕਰਮ ਵਿਚ ਵੀ ਠੋਕਰਾਂ ਹੀ ਠੋਕਰਾਂ ਹਨ, ਚਾਹੇ ਕੁਛ ਵੀ ਕਰ ਰਿਹਾ ਹੈ, ਅਗਿਆਨਤਾ-ਵੱਸ ਹੋ ਕੇ ਕੁਛ ਵੀ ਕੀਤਾ ਜਾ ਰਿਹਾ ਹੈ, ਉਹ ਠੋਕਰਾਂ ਖਾਂਦਾ ਹੈ, ਉਥੇ ਠੋਕਰਾਂ ਹੀ ਠੋਕਰਾਂ ਹਨ। ਅੰਧੇਰੇ ਵਿਚ ਕੋਈ ਜ਼ਮੀਨ 'ਤੇ ਠੋਕਰਾਂ ਖਾਂਦਾ ਹੈ, ਧੱਕੇ ਖਾਂਦਾ ਹੈ, ਅਗਿਆਨ ਕਰਕੇ ਕੋਈ ਧਾਰਮਿਕ ਦੁਨੀਆ ਵਿਚ ਠੋਕਰਾਂ ਖਾ ਰਿਹਾ ਹੈ, ਧੱਕੇ ਖਾ ਰਿਹਾ ਹੈ ਤੇ ਧੱਕੇ ਖਾਂਦਿਆਂ ਨੂੰ ਅੰਧੇਰੇ ਵਿਚ ਉਹ ਸਾਥ ਦੇ ਰਹੇ ਨੇ, ਉਹ ਸਮਝਾ ਰਹੇ ਨੇ ਜਿਨ੍ਹਾਂ ਦੇ ਕੋਲ ਖ਼ੁਦ ਅੱਖਾਂ ਨਹੀਂ ਹਨ, ਅੰਧੇ ਨੇ, ਜੋ ਖ਼ੁਦ ਰਸਤੇ 'ਤੇ ਨਹੀਂ:

**ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ ॥**
**ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ ॥**

*(ਵਾਰ ਮਲਾਰ, ਸਲੋਕ ਮ: ੧, ਪੰਨਾ 1287)*

ਧਰਮ ਦੇ ਸਾਰੇ ਕੰਮ ਅੰਧੇਰੇ ਵਿਚ ਚੱਲਦੇ ਨੇ, ਨਾਸਮਝੀ ਵਿਚ ਚੱਲ ਰਹੇ ਨੇ। ਦਾਨ ਚੱਲਦੇ ਨੇ, ਪੁੰਨ ਚੱਲਦੇ ਨੇ, ਕਥਾ ਚੱਲਦੀ ਹੈ, ਕੀਰਤਨ ਚੱਲ ਰਿਹਾ ਹੈ, ਪੂਜਾ ਪਾਠ ਚੱਲ ਰਿਹਾ ਹੈ, ਤੀਰਥਾਂ ਦਾ ਰਟਨ ਚੱਲ ਰਿਹਾ ਹੈ, ਸਮਝ ਕੁਛ ਵੀ ਨਹੀਂ ਹੈ, ਗਿਆਨ ਕੁਛ ਵੀ ਨਹੀਂ ਹੈ ਔਰ ਇਤਨੀ ਗੱਲ ਤਾਂ ਸਪਸ਼ਟ ਹੈ, ਜੋ ਮੇਰੀ ਸਮਝ ਵਿਚ ਨਹੀਂ, ਜੋ ਮੇਰੇ ਚੇਤੇ ਵਿਚ ਨਹੀਂ, ਨਹੀਂ ਹੈ। ਜਗਤ ਵਿਚ ਉਹੀ ਕੁਛ ਹੈ ਜੋ ਮੇਰੀ ਸਮਝ ਵਿਚ ਹੈ, ਭਾਵੇਂ ਬਹੁਤ ਕੁਛ ਹੈ, ਮੇਰੀ ਸਮਝ ਵਿਚ ਨਹੀਂ, ਤੋਂ ਨਹੀਂ ਹੈ; ਭਾਵੇਂ ਬਹੁਤ ਕੁਛ ਹੈ ਸੰਸਾਰ ਵਿਚ, ਅਗਰ ਅੰਧੇਰਾ ਹੈ ਤੇ ਕੁਛ ਵੀ ਨਹੀਂ ਦਿਖਾਈ ਦਿੰਦਾ। ਜੋ ਮੇਰੀ ਸਮਝ ਵਿਚ ਨਹੀਂ ਹੈ, ਨਹੀਂ ਹੈ ਅਰ ਜੋ ਮੇਰੇ ਚੇਤੇ ਵਿਚ ਨਹੀਂ, ਨਹੀਂ ਹੈ। ਧਰਮ ਦੀ ਸਾਰੀ ਸਾਧਨਾ ਇਸ 'ਤੇ ਖੜੀ ਹੈ, ਉਸ ਨੂੰ ਸਮਝੋ, ਉਸ ਨੂੰ ਚੇਤੇ ਕਰੋ, ਉਸ ਨੂੰ ਸਮਝੋ ਔਰ

ਉਸ ਨੂੰ ਯਾਦ ਕਰੋ, ਉਸ ਦਾ ਸਿਮਰਨ ਕਰੋ, ਸਿਮਰਨ ਤਾਂ ਹੀ ਕਰ ਸਕਾਂਗੇ ਜੇ ਪਹਿਲੋਂ ਸਮਝੀਏ :

**ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ ॥**

*(ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ 1410)*

ਅਸੀਂ ਬਾਜ਼ਾਰ ਵਿਚ ਪਹਿਲੋਂ ਪਦਾਰਥ ਨੂੰ ਸਮਝਦੇ ਹਾਂ, ਦੇਖਦੇ ਹਾਂ, ਤਾਂ ਖ਼ਰੀਦਦੇ ਹਾਂ, ਇਸੇ ਤਰ੍ਹਾਂ ਧਰਮ ਦਾ ਪਹਿਲਾ ਸਾਧਨ ਹੈ ਪਰਮਾਤਮਾ ਨੂੰ ਸਮਝਣਾ ਅਰ ਸਮਝਣ ਲਈ ਮਹਾਨਤਾ ਹੈ ਸੁਣਨ ਦੀ। ਤੇ ਸੁਣਿਆ ਹੈ ਅਰ ਜਿਸ ਜਿਸ ਸਰੋਤ ਨੇ ਗਿਆਨ ਕਰਾ ਦਿੱਤਾ ਹੈ, ਉਹ ਸੁਰਤ ਹੈ ਉਹ ਸ਼ਬਦ-ਗੁਰੂ ਹੈ, ਗੁਰੂ ਹੈ।

**ਨਾਨਕ ਭਗਤਾ ਸਦਾ ਵਿਗਾਸੁ ॥**
**ਸੁਣਿਐ ਦੂਖ ਪਾਪ ਕਾ ਨਾਸੁ ॥** *(ਜਪੁ ਜੀ ਸਾਹਿਬ)*

ਸੁਣਦਿਆਂ ਹੀ ਦੁਖ ਨਾਸ ਹੋ ਜਾਂਦੇ ਨੇ, ਕਿਉਂਕਿ ਸੁਣਦਿਆਂ ਸੁਣਦਿਆਂ ਸਮਝ ਆ ਜਾਂਦੀ ਹੈ, ਗਿਆਨ ਮਿਲ ਜਾਂਦਾ ਹੈ ਤੇ ਭਟਕਣਾ ਮਿਟ ਜਾਂਦੀ ਹੈ, ਠੋਕਰਾਂ ਮਿਟ ਜਾਂਦੀਆਂ ਨੇ, ਟਕਰਾਉ ਮਿਟ ਜਾਂਦਾ ਹੈ ਅਰ ਮਨੁੱਖ ਸਿੱਧਾ ਰਸਤੇ 'ਤੇ ਚੱਲ ਪੈਂਦਾ ਹੈ। ਤੇ ਗਿਆਨ ਅਧਿਆਤਮਕ ਦੁਨੀਆ ਦਾ ਮਹਾਨ ਪ੍ਰਕਾਸ਼ ਹੈ; ਗਿਆਨ ਦੀ ਪ੍ਰਾਪਤੀ ਗੁਰੂ ਦੀ ਪ੍ਰਾਪਤੀ ਹੈ, ਗਿਆਨ ਦੀ ਪ੍ਰਾਪਤੀ ਦਾ ਸਾਧਨ ਸੁਣਨਾ ਹੈ ਔਰ ਗਹਿਰਾਈ ਵਿਚ ਜੋ ਸੁਣਦਾ ਹੈ ਓਸੇ ਨੂੰ ਸਰੋਤਾ ਕਹਿੰਦੇ ਨੇ।

ਤਿੰਨ ਸ਼ਬਦ ਭਗਤਾਂ ਦੀ ਦੁਨੀਆ ਵਿਚ, ਧਾਰਮਿਕ ਦੁਨੀਆ ਵਿਚ ਪ੍ਰਚਲਤ ਨੇ ਅਰ ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ ਬਾਰ ਬਾਰ ਇਨ੍ਹਾਂ ਅਰਥਾਂ ਵਿਚ ਆਉਂਦੇ ਹਨ—ਸੁਰਤ ਸੁਣਨਾ, ਸੁਰਤ ਸਮਝਣਾ ਤੇ ਸੁਰਤ ਜੁੜਨਾ। ਸੁਰਤ ਦੇ ਅਰਥ ਹਨ ਸਰੋਤਾ, ਸੁਣਨਾ, ਜੋ ਗਹਿਰਾਈ ਵਿਚ ਸੁਣ ਰਿਹਾ ਹੋਵੇ, ਉਹਨੂੰ ਕਹਿੰਦੇ ਨੇ ਸੁਰਤ ਵਿਚ ਹੈ ਅਰ ਜਦ ਸੁਣਦਿਆਂ ਸੁਣਦਿਆਂ ਸਮਝ ਆ ਜਾਏ ਤੇ ਆਖਦੇ ਨੇ ਇਹਨੂੰ ਸੁਰਤ ਆ ਗਈ ਹੈ। ਜੋ ਸੁਰਤ ਦੇ ਵਿਚ ਸੀ, ਜੋ ਸੁਣ ਰਿਹਾ ਸੀ, ਉਸ ਨੂੰ ਸਮਝ ਆ ਗਈ। ਸੁਰਤ ਆ ਗਈ, ਸੁਰਤ ਜੁੜ ਗਈ, ਫਿਰ ਧਿਆਨ ਜੁੜ ਗਿਆ, ਤੇ ਸੁਰਤ ਸੁਣਨਾ, ਸੁਰਤ ਸਮਝਣਾ ਔਰ ਸੁਰਤ ਜੁੜਨਾ। ਜੁੜਨ ਤੋਂ ਪਹਿਲੇ ਸਮਝਣਾ ਹੈ ਔਰ ਸਮਝਣ ਤੋਂ ਪਹਿਲੋਂ ਸੁਣਨਾ ਔਰ ਸੁਣ ਸੁਣ ਕੇ ਹੀ ਸਮਝ ਪਏਗੀ, ਪ੍ਰਭੂ ਦਾ ਗਿਆਨ ਸੁਣ ਸੁਣ ਕੇ ਹੀ ਪ੍ਰਾਪਤ ਹੋਵੇਗਾ। ਕਿਸ ਨੂੰ ਸੁਣਨਾ ਹੈ, ਇਹ ਸਮਝਣਾ ਹੈ, ਜਿਸ ਨੇ ਉਸ ਅਨਾਹਦ ਨਾਦ ਨੂੰ ਸੁਣ ਲਿਆ ਔਰ ਸੁਣ ਰਿਹਾ ਹੈ, ਉਹ ਸੁਣਾ ਵੀ ਸਕਦਾ ਹੈ। ਧਾਰਮਿਕ ਜਗਤ ਵਿਚ ਇਹ ਤਿੰਨ ਤਰ੍ਹਾਂ ਦੇ ਪੁਰਸ਼ ਨੇ, ਸੁਣ ਤੇ ਲਿਆ, ਲੇਕਿਨ ਸੁਣਾ ਨਹੀਂ ਸਕਿਆ, ਉਸ ਦੇ ਕੋਲ ਸੁਣਾਉਣ ਦੇ ਸਾਧਨ ਨਹੀਂ, ਸ਼ੈਲੀ

ਨਹੀਂ, ਸ਼ਬਦਾਵਲੀ ਨਹੀਂ, ਤਰਜ਼ੇ-ਬਿਆਨੀ ਨਹੀਂ, ਭਾਵ ਉਸ ਦੇ ਕੋਲ ਭੋਜਨ ਹੈ, ਵੰਡ ਨਹੀਂ ਸਕਦਾ। ਦੂਸਰਾ, ਉਹ ਵੰਡ ਤੇ ਸਕਦਾ ਹੈ, ਭਾਂਡੇ ਬੜੇ ਨੇ, ਭੋਜਨ ਨਹੀਂ ਹੈ, ਇਸ ਤਰ੍ਹਾਂ ਦੇ ਲੋਗ ਕੋਰੇ ਗਿਆਨੀ, ਅਕਸ਼ਰਾਂ ਦੇ ਗਿਆਨੀ, ਬੈਰੂਨੀ ਗਿਆਨੀ, ਭਾਂਡੇ ਬੜੇ ਰੱਖਦੇ ਨੇ। ਤੀਸਰੇ, ਸ਼ੈਲੀ ਦੇ ਗਿਆਨੀ, ਸ਼ਬਦਾਵਲੀ ਦੇ ਗਿਆਨੀ, ਬੜੇ ਹੀ ਦਾਰਸ਼ਨਿਕ ਤੇ ਚਿੰਤਕ, ਪਰ ਪਰਮਾਤਮਾ ਦਾ ਅਨੁਭਵ ਨਹੀਂ, ਸਮਝ ਨਹੀਂ।

ਪ੍ਰਥਮ—ਜਿਨ੍ਹਾਂ ਨੂੰ ਸਮਝ ਵੀ ਹੈ ਤੇ ਨਾਲੋ ਨਾਲ ਸੁਣਾ ਵੀ ਸਕਦੇ ਨੇ, ਵੰਡ ਵੀ ਸਕਦੇ ਨੇ, ਭਾਂਡੇ ਵੀ ਨੇ, ਇਹ ਅਵਤਾਰ ਕੋਟੀ ਦੇ ਵਿਚ ਆ ਜਾਂਦੇ ਨੇ, ਇਹ ਅਵਤਾਰੀ ਪੁਰਸ਼ ਨੇ। ਦੂਸਰੇ—ਸਮਝ ਹੈ, ਅਨੁਭਵ ਹੈ, ਕਹਿ ਨਹੀਂ ਸਕਦੇ, ਸ਼ੈਲੀ ਸ਼ਬਦਾਵਲੀ ਨਹੀਂ। ਇਹ ਦੁਨੀਆ ਸੰਤਾਂ ਦੀ ਦੁਨੀਆ ਵਿਚ ਆ ਜਾਂਦੀ ਹੈ, ਭਗਤਾਂ ਦੀ ਦੁਨੀਆ ਵਿਚ ਆ ਜਾਂਦੀ ਹੈ, ਭਗਤਾਂ ਔਰ ਸਾਧੂਆਂ ਦੀ ਗਿਣਤੀ ਵਿਚ ਆ ਜਾਂਦੀ ਹੈ। ਇਹ ਲੋਗ ਸਾਧੂ ਹੁੰਦੇ ਨੇ, ਸੰਤ ਹੁੰਦੇ ਨੇ, ਭਗਤ ਹੁੰਦੇ ਨੇ। ਜਾਣਿਆ ਹੈ ਰਸ, ਮਾਣਿਆ ਹੈ ਆਨੰਦ, ਪਰ ਕਹਿ ਨਹੀਂ ਸਕਦੇ। ਉਸ ਆਵਾਜ਼ ਨੂੰ ਸੁਣ ਸੁਣ ਕੇ ਆਨੰਦ ਮਾਣਦੇ ਨੇ, ਪਰ ਉਸ ਆਵਾਜ਼ ਦੀ ਰੂਪ-ਰੇਖਾ ਬਿਆਨ ਨਹੀਂ ਕਰ ਸਕਦੇ, ਸਮਝਾ ਨਹੀਂ ਸਕਦੇ, ਇਹ ਭਗਤ ਲੋਕ ਨੇ। ਤੋ ਪ੍ਰਥਮ ਕੋਟੀ ਉਨ੍ਹਾਂ ਦੀ ਹੈ, ਜਿਨ੍ਹਾਂ ਕੋਲ ਅਨੁਭਵ ਵੀ ਹੈ, ਕਹਿ ਵੀ ਸਕਦੇ ਨੇ, ਭੋਜਨ ਵੀ ਹੈ, ਵੰਡਣ ਵਾਸਤੇ ਭਾਂਡੇ ਵੀ ਹਨ। ਇਕ ਤੀਸਰਾ ਤਬਕਾ ਵੀ ਹੈ—ਭਾਂਡੇ ਚੰਗੇ ਲਿਸ਼ਕੇ ਹੋਏ ਨੇ, ਭੋਜਨ ਨਹੀਂ ਹੈ, ਕਹਿ ਬਹੁਤ ਰਹੇ ਨੇ; ਬਹੁਤ ਕਹਿ ਰਹੇ ਨੇ, ਪਰ ਗਿਆਨ ਨਹੀਂ ਹੈ, ਅਨੁਭਵ ਨਹੀਂ ਹੈ। ਇਹ ਅਕਸ਼ਰੀ ਗਿਆਨੀ ਹੁੰਦੇ ਨੇ, ਧਾਰਮਿਕ ਜਗਤ ਵਿਚ ਇਨ੍ਹਾਂ ਦੀ ਬਹੁਤਾਤ ਹੈ, ਹਿੰਦੂ ਜਗਤ ਵਿਚ, ਸਿਖ ਜਗਤ ਵਿਚ, ਜੈਨ, ਬੌਧ ਔਰ ਇਸਲਾਮੀ ਜਗਤ ਵਿਚ। ਡਾਕਟਰ ਮੁਹੰਮਦ ਇਕਬਾਲ ਕਹਿੰਦੇ ਨੇ:

*ਇਕਬਾਲ ਬੜਾ ਉਪਦੇਸ਼ਕ ਹੈ, ਬਾਤੋਂ ਸੇ ਮੋਹ ਲੇਤਾ ਹੈ,*
*ਗ਼ੁਫ਼ਤਾਰ ਕਾ ਗ਼ਾਜ਼ੀ ਤੋ ਬਨਾ, ਕਿਰਦਾਰ ਕਾ ਗ਼ਾਜ਼ੀ ਬਨ ਨਾ ਸਕਾ।*

ਭਾਵ, ਗੁਫ਼ਤਾਰ ਹੈ, ਕਿਰਦਾਰ ਨਹੀਂ ਹੈ; ਕਹਿਣ ਦਾ ਢੰਗ ਹੈ, ਕਹਿ ਸਕਦਾ ਹੈ, ਪਰ ਅਨੁਭਵ ਨਹੀਂ ਹੈ; ਜੋ ਕਹਿ ਰਿਹਾ ਹੈ, ਉਸ ਵਿਚ ਰਸ ਨਹੀਂ ਹੈ, ਜੋ ਕਹਿ ਰਿਹਾ ਹੈ ਉਸ ਦਾ ਅਨੁਭਵ ਨਹੀਂ ਹੈ, ਜੋ ਕਹਿ ਰਿਹਾ ਹੈ ਉਸ ਦੀ ਸਮਝ ਵੀ ਨਹੀਂ, ਸਿਰਫ਼ ਤੋਤਾ-ਰਟਨ, ਅਕਸ਼ਰੀ ਗਿਆਨ। ਫਿਰ ਇਕ ਹੋਰ ਤਬਕਾ ਵੀ ਹੈ—ਸਮਝ ਵੀ ਨਹੀਂ, ਅਨੁਭਵ ਵੀ ਨਹੀਂ, ਕੁਛ ਕਹਿ ਵੀ ਨਹੀਂ ਸਕਦੇ, ਲੇਕਿਨ ਉਨ੍ਹਾਂ ਦੇ ਆਲੇ-ਦੁਆਲੇ ਏਜੰਟ, ਸੁਆਰਥੀ ਐਸੇ ਇਕੱਤਰ ਹੁੰਦੇ ਨੇ, ਉਨ੍ਹਾਂ ਨੂੰ ਗੁਰੂ ਰੂਪ ਵਿਚ ਪ੍ਰਗਟ ਕਰ ਦਿੰਦੇ ਨੇ, ਮਹਾਨ ਸੰਤ ਰੂਪ ਵਿਚ ਪ੍ਰਗਟ

ਕਰਦੇ ਨੇ ਕਿ ਇਹ ਸੰਤ ਜੀ ਨੇ ਤੇ ਗੁਰੂ ਮਹਾਰਾਜ ਨੇ। ਔਰ ਫਿਰ ਅੰਧੇਰਾ ਹੀ ਅੰਧੇਰਾ, ਔਰ ਸਮਝ ਨਹੀਂ। ਇਸ ਤਰ੍ਹਾਂ ਦੇ ਅੰਧੇ ਗੁਰੂ, ਅੰਧੇ ਜਗਤ ਵਿਚ ਸਤਿਕਾਰੇ ਜਾਂਦੇ ਨੇ ਔਰ ਇਨ੍ਹਾਂ ਦੀ ਕਾਫ਼ੀ ਲੰਬੀ ਚੋਖੀ ਤਾਦਾਦ ਹੈ। ਸਿਖ ਜਗਤ ਐਸੇ ਡਿੰਭੀ ਗੁਰੂਆਂ ਤੋਂ ਬਚ ਨਹੀਂ ਸਕਿਆ। ਵੈਸੇ ਸਿੱਖੀ ਦੇ ਆਦਿ ਕਾਲ ਤੋਂ ਵੀ ਲਈਏ, ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਮੁਕਾਬਲੇ 'ਤੇ ਬਾਬਾ ਪ੍ਰਿਥੀ ਚੰਦ ਨੇ ਗੁਰ-ਗੱਦੀ ਲਾ ਦਿੱਤੀ ਸੀ। ਬਾਈ ਗੱਦੀਆਂ ਗੁਰੂ ਤੇਗ ਬਹਾਦਰ ਜੀ ਮਹਾਰਾਜ ਦੇ ਮੁਕਾਬਲੇ 'ਤੇ ਬਾਬੇ ਬਕਾਲੇ ਲੱਗ ਗਈਆਂ ਸਨ। ਰਾਮ ਰਾਏ ਨੇ ਤਾਂ ਗੁਰੂ ਹੋਣ ਦਾ ਦਾਅਵਾ ਕਰ ਹੀ ਦਿੱਤਾ ਸੀ। ਖੇਲ ਤਾਂ ਸਾਰੀ ਸ਼ਬਦ ਦੀ ਸੀ, ਮਹਿਮਾ ਤਾਂ ਸਾਰੀ ਸ਼ਬਦ ਦੀ ਸੀ, ਲੇਕਿਨ ਪੂਰੀ ਸੂਝ-ਬੂਝ ਨਾ ਹੋਣ ਕਾਰਨ ਕਿ ਦੇਹੀ ਗੁਰੂ ਹੈ, ਅੰਧੇਰੀ ਦੁਨੀਆ ਵਿਚ ਇਹ ਦੁਖਤ ਘਟਨਾਵਾਂ ਪ੍ਰਚਲਿਤ ਹੋਈਆਂ। ਔਰ ਅੱਜ ਵੀ ਅਸੀਂ ਦੇਖਦੇ ਹਾਂ ਕਿ ਸਿਖ ਜਗਤ ਵਿਚ ਗੁਰੂ ਗ੍ਰੰਥ ਸਾਹਿਬ ਦੇ ਮੁਕਾਬਲੇ 'ਤੇ ਪਤਾ ਨਹੀਂ ਕਿਤਨੇ ਡਿੰਭੀ ਗੁਰੂ ਪੰਜਾਬ ਵਿਚ ਅਤੇ ਪੰਜਾਬ ਤੋਂ ਬਾਹਰ ਬਣੇ ਬੈਠੇ ਨੇ। ਸਿਖ ਜਗਤ ਵੀ ਇਹੋ ਜਿਹੇ ਪਖੰਡ ਤੋਂ ਤੇ ਪਖੰਡੀਆਂ ਤੋਂ ਬਚ ਨਹੀਂ ਸਕਿਆ ਔਰ ਇਹ ਲੋਕ ਦਾਅਵਾ ਕਰਦੇ ਨੇ, ਚਾਰ ਅੱਖਰਾਂ ਨੂੰ ਗੁਰੂ ਆਖੀ ਜਾਂਦੇ ਨੇ; ਇਹ ਅੱਖਰ ਅਸੀਂ ਬੋਲਦੇ ਹਾਂ, ਅਸੀਂ ਸਮਝਾਉਂਦੇ ਹਾਂ, ਇਸ ਵਾਸਤੇ ਅਸੀਂ ਗੁਰੂ ਹਾਂ।

ਤਾਂ ਇਨ੍ਹਾਂ ਦਾ ਮੈਂ ਜਵਾਬ ਦੇਣਾ ਹੈ ਕਿ ਦੇਹੀ ਗੁਰੂ ਹੈ ਕਿ ਸ਼ਬਦ ਗੁਰੂ ਹੈ; ਉਹ ਚਾਰ ਅੱਖਰਾਂ ਨੂੰ ਗੁਰੂ ਆਖੀ ਜਾਂਦੇ ਨੇ ਔਰ ਕਹਿੰਦੇ ਨੇ ਕਿ ਦੇਹੀ ਗੁਰੂ ਹੈ, ਅਸੀਂ ਗੁਰੂ ਹਾਂ। ਤੇ ਇਹ ਐਸੀ ਕੋਝੀ ਕਰਬ ਦਾ ਸਹਾਰਾ ਲੈਂਦੇ ਨੇ, ਭੋਲੇ ਭਾਲੇ ਲੋਕ ਇਨ੍ਹਾਂ ਦੀ ਗਰਿਫ਼ਤ ਵਿਚ ਆ ਜਾਂਦੇ ਨੇ। ਉਨ੍ਹਾਂ ਭੋਲੇ ਭਾਲੇ ਲੋਕਾਂ ਲਈ ਮੈਂ ਸਤਿਗੁਰੂ ਦੀ ਮਤ ਅਨੁਸਾਰ ਸੁਝਾਉ ਦੇ ਰਿਹਾ ਹਾਂ ਤਾਂਕਿ ਉਹ ਭਟਕਣ ਤੋਂ ਬਚ ਜਾਣ, ਉਨ੍ਹਾਂ ਦੀਆਂ ਅੱਖਾਂ ਖੁੱਲ੍ਹ ਜਾਣ ਔਰ ਉਹ ਸ਼ਬਦ-ਗੁਰੂ ਨਾਲ ਜੁੜ ਕੇ ਪਰਮਾਤਮਾ ਤਕ ਪਹੁੰਚ ਜਾਣ, ਪਰਮਾਤਮਾ ਦੀ ਸੂਝ-ਬੂਝ ਪ੍ਰਾਪਤ ਕਰ ਲੈਣ। ਹਜ਼ਾਰਾਂ ਸਾਲ ਪਹਿਲੇ ਪਸ਼ੂ ਜਿਥੇ ਸਨ ਅੱਜ ਵੀ ਓਥੇ ਨੇ, ਉਨ੍ਹਾਂ ਦੀ ਦੁਨੀਆ ਵਿਕਾਸਹੀਣ ਹੈ, ਜ਼ਿੰਦਗੀ ਦੇ ਕਿਸੇ ਵੀ ਸ਼ੋਅਬੇ ਵਿਚ ਪਸ਼ੂਆਂ ਨੇ ਉੱਨਤੀ ਨਹੀਂ ਕੀਤੀ, ਕਾਰਨ ਕਿ ਉਨ੍ਹਾਂ ਕੋਲ ਅੱਖਰ ਨਹੀਂ, ਆਵਾਜ਼ ਹੈ, ਅਲਫ਼ਾਜ਼ ਨਹੀਂ ਹੈ; ਧੁਨੀ ਤੇ ਹੈ, ਧੁਨ ਤੇ ਹੈ, ਇਕ ਸ਼ਬਦ ਨਹੀਂ ਹੈ, ਅਲਫ਼ਾਜ਼ ਨਹੀਂ, ਅੱਖਰ ਨਹੀਂ, ਇਸ ਵਾਸਤੇ ਸਾਰਾ ਵਿਕਾਸ ਰੁਕਿਆ ਪਿਆ ਹੈ। ਖਾਣਾ ਪੀਣਾ, ਸੌਂ ਜਾਣਾ, ਬੱਚੇ ਪੈਦਾ ਕਰਨੇ ਔਰ ਉਨ੍ਹਾਂ ਦੀ ਪਾਲਣਾ ਕਰਨਾ, ਇਥੇ ਤਕ ਪਸ਼ੂ ਸੀਮਿਤ ਨੇ ਔਰ ਹਜ਼ਾਰਾਂ ਸਾਲ ਤੋਂ ਇਥੇ ਰੁਕੇ ਹੋਏ ਨੇ।

ਮਨੁੱਖ ਨੇ ਜ਼ਿੰਦਗੀ ਦੇ ਬਹੁਤ ਪਹਿਲੂਆਂ ਵਿਚ ਉੱਨਤੀ ਕੀਤੀ ਹੈ, ਅੱਗੇ

ਵਧੇ ਨੇ। ਪੈਦਲ ਚੱਲਣ ਵਾਲਾ ਮਨੁੱਖ ਅੱਜ ਰੇਲਾਂ, ਮੋਟਰਾਂ, ਗੱਡੀਆਂ ਤੇ ਆਵਾਜ਼ ਤੋਂ ਵੀ ਤਿੱਖੇ ਚੱਲਣ ਵਾਲੇ ਹਵਾਈ ਜਹਾਜ਼ਾਂ ਦਾ ਬਣਾਉਣ ਵਾਲਾ ਬਣ ਗਿਆ ਹੈ। ਇਸ਼ਾਰਿਆਂ ਨਾਲ ਗੱਲ ਕਰਨ ਵਾਲਾ ਮਨੁੱਖ, ਅੱਜ ਹਜ਼ਾਰਾਂ ਤਰ੍ਹਾਂ ਦੀਆਂ ਭਾਸ਼ਾਵਾਂ ਦਾ ਜਨਮ-ਦਾਤਾ ਹੈ; ਪੱਥਰਾਂ 'ਤੇ ਲਿਖਣ ਵਾਲਾ ਜਾਂ ਭੋਜ-ਪੱਤਰਾਂ 'ਤੇ ਲਿਖਣ ਵਾਲਾ ਇਹ ਮਨੁੱਖ ਅੱਜ ਸੋਹਣੇ ਸੋਹਣੇ ਕਾਗਜ਼ਾਂ ਦਾ ਜਨਮ-ਦਾਤਾ ਹੈ ਅਰ ਛਾਪੇਖ਼ਾਨੇ ਜੋ ਸਾਲਾਂ ਦਾ ਕੰਮ ਦਿਨਾਂ ਵਿਚ ਕਰ ਦਿੰਦੇ ਨੇ, ਇਸ ਤਰੀਕੇ ਨਾਲ ਮਨੁੱਖ ਨੇ ਉੱਨਤੀ ਕੀਤੀ। ਇਸੇ ਤਰੀਕੇ ਨਾਲ ਇਸ ਦੇ ਕੋਲ ਸਿਰਫ਼ ਹਥਿਆਰ ਸੀ—ਨਾਖ਼ੁਨ ਜਾਂ ਦੰਦ; ਦੰਦ ਨਾਲ ਕੱਟ ਲੈਣਾ ਜਾਂ ਨਾਖ਼ੁਨ ਚੁਭਾ ਦੇਣੇ, ਪਰ ਅੱਜ ਐਟਮ ਬੰਬ ਤੇ ਹਾਈਡਰੋਜਨ ਬੰਬ ਦੁਨੀਆ ਵਿਚ ਆ ਪਹੁੰਚਿਆ ਹੈ ਤੇ ਮਾਰੂ ਹਥਿਆਰ ਇਸ ਨੇ ਪੈਦਾ ਕੀਤੇ ਨੇ। ਨਗਨ ਘੁੰਮਣ ਵਾਲਾ ਇਹ ਮਨੁੱਖ ਅੱਜ ਹਜ਼ਾਰਾਂ ਤਰ੍ਹਾਂ ਦੇ ਕੱਪੜਿਆਂ ਦਾ ਜਨਮ-ਦਾਤਾ ਹੈ। ਜੰਗਲਾਂ ਦੇ ਫਲ ਜਾਂ ਜੰਗਲੀ ਜਾਨਵਰਾਂ ਦਾ ਸ਼ਿਕਾਰ ਕਰ ਕੇ ਆਪਣੀ ਉਪਜੀਵਕਾ ਚਲਾਉਣ ਵਾਲਾ ਇਹ ਮਨੁੱਖ ਅੱਜ ਸੈਂਕੜੇ ਕਿਸਮ ਦੇ ਭੋਜਨ ਤੇ ਪਕਵਾਨਾਂ ਦਾ ਜਨਮ-ਦਾਤਾ ਹੈ। ਤਰ੍ਹਾਂ ਤਰ੍ਹਾਂ ਦੇ ਪਕਵਾਨ ਵੱਖ ਵੱਖ ਦੁਨੀਆ ਵਿਚ ਪ੍ਰਚਲਿਤ ਨੇ। ਹਰ ਦੇਸ਼ ਦਾ, ਹਰ ਪ੍ਰਾਂਤ ਦਾ, ਹਰ ਕੌਮ ਦਾ, ਹਰ ਇਲਾਕੇ ਦਾ ਆਪਣਾ ਆਪਣਾ ਪਕਵਾਨ, ਆਪਣੇ ਆਪਣੇ ਭੋਜਨ ਹਨ। ਇਹ ਜੋ ਸਾਰਾ ਅਸੀਂ ਵਿਕਾਸ ਦੇਖ ਰਹੇ ਹਾਂ, ਇਹ ਬੋਲ-ਚਾਲ 'ਤੇ ਖੜਾ ਹੈ, ਬਿਲਕੁਲ ਸਾਰੇ ਦਾ ਸਾਰਾ, ਅੱਖਰਾਂ 'ਤੇ ਹੀ ਖੜਾ ਹੈ। ਰੁੱਖਾਂ ਤਲੇ ਰਾਤ ਕੱਟਣ ਵਾਲਾ ਇਹ ਮਨੁੱਖ, ਪਹਾੜਾਂ ਦੀਆਂ ਕੰਦਰਾਂ ਵਿਚ ਜੀਵਨ ਬਤੀਤ ਕਰਨ ਵਾਲਾ ਇਹ ਇਨਸਾਨ, ਅੱਜ ਵੱਡੀਆਂ ਵੱਡੀਆਂ ਇਮਾਰਤਾਂ ਦਾ ਜਨਮ-ਦਾਤਾ ਹੈ। ਅੱਜ ਪੰਜਾਹ ਪੰਜਾਹ ਮੰਜ਼ਲ, ਸੌ ਸੌ ਮੰਜ਼ਲ ਔਰ ਇਕ ਸੌ ਦਸ ਮੰਜ਼ਲ ਤਕ ਮਕਾਨ ਇਸ ਨੇ ਉਸਾਰੇ ਨੇ, ਐਸੀਆਂ ਆਲੀਸ਼ਾਨ ਇਮਾਰਤਾਂ ਦਾ ਜਨਮ-ਦਾਤਾ ਹੈ, ਗ਼ਰਜ਼ਿ ਕਿ ਹਰ ਪਹਿਲੂ ਤੋਂ ਮਨੁੱਖ ਨੇ ਵਿਕਾਸ ਕੀਤਾ ਹੈ, ਕਿਉਂਕਿ ਇਹਦੇ ਕੋਲ ਆਵਾਜ਼ ਹੈ, ਇਸ ਕੋਲ ਅਲਫ਼ਾਜ਼ ਨੇ ਔਰ ਧੁਨੀ ਹੈ, ਇਹਦੇ ਕੋਲ ਸ਼ਬਦ ਹੈ ਜਦ ਕਿ ਪਸ਼ੂਆਂ ਕੋਲ ਸ਼ਬਦ ਨਹੀਂ, ਅਲਫ਼ਾਜ਼ ਨਹੀਂ, ਔਰ ਇਹ ਸਾਰਾ ਗਿਆਨ-ਧਿਆਨ ਅੱਖਰਾਂ 'ਤੇ ਖੜਾ ਹੈ। ਠੀਕ ਹੈ, ਪਸ਼ੂ ਕੋਲ ਐਸੇ ਹੱਥ ਵੀ ਨਹੀਂ ਹਨ ਜੈਸੇ ਮਨੁੱਖ ਦੇ ਕੋਲ ਨੇ ਲੇਕਿਨ ਫਿਰ ਵੀ ਇਹ ਬਹੁਤਾ ਵਿਕਾਸ ਕਰ ਸਕਦੇ ਸਨ, ਅਗਰ ਇਨ੍ਹਾਂ ਕੋਲ ਕਿਧਰੇ ਅਲਫ਼ਾਜ਼ ਹੁੰਦੇ, ਸ਼ਬਦ ਹੁੰਦੇ, ਅੱਖਰ ਹੁੰਦੇ, ਅੱਖਰਾਂ ਦੀ ਇਤਨੀ ਵੱਡੀ ਮਹਿਮਾ ਹੈ!

**ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ ॥**

*(ਗਉੜੀ ਬਾਵਨ ਅਖਰੀ, ਮ: ੫, ਪੰਨਾ 261)*

ਪੰਚਮ ਪਾਤਿਸ਼ਾਹ ਜੀ ਫ਼ੁਰਮਾਨ ਕਰਦੇ ਹਨ, ਅੱਖਰਾਂ ਵਿਚ ਤਾਂ ਤਿੰਨ ਲੋਕਾਂ ਦਾ ਗਿਆਨ ਖੜਾ ਹੈ, ਅੱਖਰ ਖੋ ਜਾਣ ਤਾਂ ਮਨੁੱਖ ਦੀ ਦੁਨੀਆ ਵੀ ਇਸ ਤਰ੍ਹਾਂ ਸੀਮਿਤ ਹੋ ਜਾਏਗੀ ਜੈਸੇ ਕਿ ਪਸ਼ੂਆਂ ਦੀ। ਸਿਰਫ਼ ਖਾਣਾ ਪੀਣਾ, ਬੱਚੇ ਪੈਦਾ ਕਰਨਾ ਤੇ ਉਨ੍ਹਾਂ ਦੀ ਪਾਲਣਾ ਤਕ ਹੀ ਮਨੁੱਖ ਸੀਮਿਤ ਹੋ ਜਾਏਗਾ, ਤਰੱਕੀ ਨਹੀਂ ਕਰ ਸਕੇਗਾ। ਮਨੁੱਖ ਚੋਟੀ ਦੇ ਸਾਇੰਟਿਸਟ ਬਣੇ ਨੇ, ਵਿਗਿਆਨਕ ਬਣੇ ਨੇ, ਸੰਤ ਬਣੇ ਨੇ, ਭਗਤ ਬਣੇ ਨੇ, ਦਾਰਸ਼ਨਿਕ ਬਣੇ ਨੇ, ਚਿੰਤਕ, ਕਵੀ ਬਣੇ ਨੇ, ਗ਼ਰਜ਼ਿ ਕਿ ਐਸੀਆਂ ਐਸੀਆਂ ਸੌਗ਼ਾਤਾਂ ਨੂੰ, ਹੈਰਾਨਕੁੰਨ ਅਵਸਥਾਵਾਂ ਨੂੰ ਮਨੁੱਖ ਨੇ ਜਨਮ ਦਿੱਤਾ ਹੈ। ਇਸ ਨੂੰ ਵੇਖ ਕੇ ਮਨੁੱਖ ਦੀ ਅਹਿਮੀਅਤ ਦਾ ਪਤਾ ਚੱਲਦਾ ਹੈ, ਖ਼ਾਸੀਅਤ ਦਾ ਪਤਾ ਚੱਲਦਾ ਹੈ। ਉਪਨਿਸ਼ਦਾਂ ਨੇ, ਸ਼ਾਸਤਰ ਨੇ, ਵੇਦ ਨੇ, ਕਤੇਬ ਨੇ, ਸਿਮ੍ਰਿਤੀਆਂ ਨੇ ਅਰ ਗਿਆਨ ਦੇ ਸਾਗਰ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੇ, ਸਭ ਅੱਖਰਾਂ ਦੀ ਮਹਿਮਾ ਹੈ :

**ਅਖਰੀ ਨਾਮੁ ਅਖਰੀ ਸਾਲਾਹ ॥**
**ਅਖਰੀ ਗਿਆਨੁ ਗੀਤ ਗੁਣ ਗਾਹ ॥** *(ਜਪੁ ਜੀ ਸਾਹਿਬ)*

ਇਹ ਜੋ ਪਾਰਥਵਿਕ ਪਖੰਡੀ ਔਰ ਹੰਕਾਰੀ ਨੇ, ਇਹ ਜੋ ਆਖ ਰਹੇ ਨੇ ਕਿ ਸ਼ਬਦ ਮ੍ਰਿਤ ਨੇ, ਜੜ੍ਹ ਨੇ, ਚੇਤਨ ਨਹੀਂ, ਇਹ ਉਨ੍ਹਾਂ ਦੀ ਭ੍ਰਾਂਤੀ ਹੈ। ਮਨੁੱਖਤਾ ਦਾ ਇਤਨਾ ਸਾਰਾ ਵਿਕਾਸ ਸ਼ਬਦਾਂ 'ਤੇ ਖੜਾ ਹੈ, ਅੱਖਰਾਂ 'ਤੇ ਖੜਾ ਹੈ, ਫਿਰ ਵੀ ਇਸ ਨੂੰ ਕੋਈ ਭ੍ਰਾਂਤੀ ਆਖੇ ਤਾਂ ਲੱਗਦਾ ਹੈ ਕਿ ਉਸ ਦੀ ਅਕਲ ਹੀ ਮ੍ਰਿਤ ਹੋ ਗਈ ਹੈ, ਉਹ ਖ਼ੁਦ ਹੀ ਮੁਰਦਾ ਹੋਵੇਗਾ। ਦੇਹਧਾਰੀ ਗੁਰੂਆਂ ਦੇ ਅਨੁਆਈ, ਮੰਨਣ ਵਾਲੇ ਇਹ ਤਰਕ ਪੇਸ਼ ਕਰਦੇ ਨੇ ਕਿ ਚਲੋ, ਗੁਰੂ ਗ੍ਰੰਥ ਸਾਹਿਬ ਗੁਰੂ ਨੇ, ਅਸੀਂ ਬੋਲਦੇ ਹਾਂ ਤਾਂ ਗੁਰੂ ਗ੍ਰੰਥ ਸਾਹਿਬ ਪ੍ਰਗਟ ਹੁੰਦੇ ਨੇ; ਵਿਆਖਿਆ ਅਸੀਂ ਕਰਦੇ ਹਾਂ, ਸੁਣਾਂਦੇ ਅਸੀਂ ਹਾਂ ਇਸ ਵਾਸਤੇ ਅਸੀਂ ਅਗਰ ਗੁਰੂ ਬਣੇ ਹੋਏ ਹਾਂ ਤਾਂ ਇਤਰਾਜ਼ ਕੀ, ਇਨਕਾਰ ਕਿਉਂ ? ਇਸ ਦਾ ਕੀ ਜਵਾਬ ਹੈ ? ਅਨਪੜ੍ਹ ਇਸਤ੍ਰੀ ਹੈ ਅਰ ਉਸ ਦਾ ਪਤੀ ਕਾਫ਼ੀ ਚਿਰਾਂ ਦਾ ਪ੍ਰਦੇਸ ਗਿਆ ਹੋਇਆ ਹੈ। ਸਮਾਂ ਪਾ ਕੇ ਉਸ ਨੇ ਚਿੱਠੀ ਲਿਖੀ, ਚਿੱਠੀ ਪ੍ਰਾਪਤ ਹੋਈ, ਪਰ ਉਹ ਇਸਤ੍ਰੀ ਪੜ੍ਹ ਨਹੀਂ ਸਕਦੀ; ਪੜੋਸੀ ਦੇ ਘਰ ਚਲੀ ਗਈ, ਕਹਿੰਦੀ ਹੈ— ਵੀਰ ਜੀ, ਇਹ ਚਿੱਠੀ ਪੜ੍ਹ ਕੇ ਸੁਣਾ ਤੇ ਉਹ ਪੜੋਸੀ ਚਿੱਠੀ ਪੜ੍ਹ ਕੇ ਸੁਣਾਂਦਾ ਹੈ। ਜਿਸ ਤਰ੍ਹਾਂ ਦੇ ਸੰਬੰਧ ਹੋਵਣ ਵੈਸੇ ਹੀ ਸੰਬੰਧਤ ਅਲਫ਼ਾਜ਼, ਭਰਾ ਭਰਾ ਨੂੰ ਚਿੱਠੀ ਲਿਖੇ ਤੇ ਉਹ ਵੀਰ ਲਿਖੇਗਾ, ਪਿਤਾ ਪੁੱਤਰ ਨੂੰ ਚਿੱਠੀ ਲਿਖੇਗਾ ਤਾਂ ਪੁੱਤਰ ਸੰਬੋਧਨ ਕਰੇਗਾ, ਔਰ ਪੁੱਤਰ ਪਿਤਾ ਨੂੰ ਚਿੱਠੀ ਲਿਖੇਗਾ ਤਾਂ ਪਿਤਾ ਜੀ

ਸੰਬੋਧਨ ਕਰ ਕੇ ਲਿਖੇਗਾ; ਪਤੀ ਪਤਨੀ ਨੂੰ ਚਿੱਠੀ ਲਿਖੇਗਾ ਤਾਂ ਪਤਨੀ ਕਰਕੇ ਸੰਬੋਧਨ ਕਰੇਗਾ, ਜਿਸ ਤਰ੍ਹਾਂ ਦਾ ਸੰਬੰਧ ਹੋਵੇ, ਸੰਬੰਧਤ ਅਲਫ਼ਾਜ਼ ਲਿਖਣੇ ਪੈਂਦੇ ਨੇ, ਜਦ ਕਿ ਮਿੱਤਰ, ਮਿੱਤਰ ਨੂੰ ਹੀ ਸੰਬੋਧਨ ਕਰ ਕੇ ਲਿਖੇਗਾ। ਤਾਂ ਇਹ ਚਿੱਠੀ ਪਤੀ ਨੇ ਪਤਨੀ ਨੂੰ ਲਿਖੀ ਤੇ ਪੜ੍ਹੋਸੀ ਪੜ੍ਹਦਾ ਹੈ—ਮੇਰੀ ਪਿਆਰੀ ਪਤਨੀ। ਇਨ੍ਹਾਂ ਅੱਖਰਾਂ ਨੂੰ ਪਤਨੀ ਸੁਣਦੀ ਹੈ, ਹੁੰਗਾਰਾ ਭਰਦੀ ਹੈ ਅਰ ਪੜ੍ਹੋਸੀ ਦੋ ਤਿੰਨ ਦਫ਼ਾ ਦੁਹਰਾਉਂਦਾ ਹੈ, ਮੇਰੀ ਪਿਆਰੀ ਪਤਨੀ; ਉਹ ਹੁੰਗਾਰਾ ਭਰਦੀ ਹੈ, ਚਿੱਠੀ ਪੜ੍ਹਨ ਵਾਲੇ ਨੂੰ ਕਿਧਰੇ ਇਹ ਭੁਲੇਖਾ ਹੋ ਜਾਏ ਕਿ ਮੈਂ ਕਹਿ ਰਿਹਾ ਹਾਂ, ਮੇਰੀ ਪਿਆਰੀ ਪਤਨੀ ਅਰ ਇਹ ਹੁੰਗਾਰਾ ਭਰ ਰਹੀ ਹੈ ਔਰ ਉਸ ਤੋਂ ਉਸ ਨੂੰ ਇਹ ਭੁਲੇਖਾ ਪੈ ਜਾਏ ਅਤੇ ਦਾਅਵਾ ਕਰੇ ਕਿ ਤੂੰ ਮੇਰੀ ਪਤਨੀ ਹੈਂ, ਮੈਂ ਤੇਰਾ ਪਤੀ ਹਾਂ। ਅਗਰ ਚਿੱਠੀ ਪੜ੍ਹ ਕੇ ਪਤੀ ਹੋਣ ਦਾ ਦਾਅਵਾ ਕਰੇ, ਉਸ ਤੋਂ ਵੱਡਾ ਦੁਰਾਚਾਰੀ ਕੌਣ ਹੈ। ਅਕਾਲ ਪੁਰਖ ਦੀ ਬਾਣੀ ਪੜ੍ਹ ਕੇ ਸੁਣਾਉਣ ਵਾਲਾ ਮਨੁੱਖ, ਗੁਰੂ ਨਾਨਕ ਦੀ ਬਾਣੀ ਪੜ੍ਹ ਕੇ ਸੁਣਾਉਣ ਵਾਲਾ ਮਨੁੱਖ, ਗੁਰੂ ਹੋਣ ਦਾ ਦਾਅਵਾ ਕਰੇ, ਉਸ ਤੋਂ ਵੱਡਾ ਕੋਈ ਪਖੰਡੀ ਨਹੀਂ ਹੈ। ਗੁਰਬਾਣੀ ਸੁਣਾ ਰਿਹਾ ਹੈ, ਵਿਆਖਿਆ ਕਰ ਰਿਹਾ ਹੈ, ਅਗਲੇ ਹੁੰਗਾਰਾ ਭਰ ਰਹੇ ਨੇ, ਰਸ ਆ ਰਿਹਾ ਹੈ, ਸਵਾਦ ਆ ਰਿਹਾ ਹੈ, ਪਰ ਚਿੱਠੀ ਕਿਸੇ ਹੋਰ ਦੀ ਹੈ, ਇਹ ਬਾਣੀ ਉਸ ਅਕਾਲ ਪੁਰਖ ਦੀ ਹੈ, ਉਸ ਤੋਂ ਆਈ ਹੈ; ਤੇਰਾ ਧੰਨਵਾਦ, ਤੂੰ ਪੜ੍ਹ ਕੇ ਸੁਣਾਇਆ; ਤੂੰ ਤੇ ਪਤੀ ਹੋਣ ਦਾ ਦਾਅਵਾ ਕਰ ਰਿਹਾ ਹੈਂ, ਗੁਰੂ ਹੋਣ ਦਾ ਦਾਅਵਾ ਕਰ ਰਿਹਾ ਹੈਂ। ਔਰ ਹੈਰਾਨਗੀ ਦੀ ਗੱਲ ਹੈ, ਬੋਲ ਕੇ ਇਹ ਤੇਰੀ ਮਹਿਮਾ ਬਣੀ ਹੋਈ ਹੈ ਅਰ ਤੂੰ ਕਹਿੰਦਾ ਹੈਂ ਕਿ 'ਬੋਲਣਾ' ਗੁਰੂ ਕਿਸ ਤਰ੍ਹਾਂ ਹੋ ਸਕਦਾ ਹੈ, 'ਸ਼ਬਦ' ਗੁਰੂ ਕਿਸ ਤਰ੍ਹਾਂ ਹੋ ਸਕਦਾ ਹੈ, 'ਅੱਖਰ' ਕਿਸ ਤਰ੍ਹਾਂ ਗੁਰੂ ਹੋ ਸਕਦੇ ਨੇ। ਅਗਰ ਅੱਖਰ ਗੁਰੂ ਨਹੀਂ, ਇਨ੍ਹਾਂ ਡਿੰਭੀ ਗੁਰੂਆਂ ਨੂੰ ਬੋਲਣ ਦੀ ਲੋੜ ਹੀ ਨਹੀਂ। ਇਕ ਉਪਦੇਸ਼ਕ ਉਪਦੇਸ਼ ਕਰ ਰਿਹਾ ਹੈ, ਸਰੋਤੇ ਸੁਣ ਰਹੇ ਨੇ, ਤੇ ਪ੍ਰਸ਼ਨ ਖੜਾ ਹੁੰਦਾ ਹੈ, ਉਪਦੇਸ਼ ਨੂੰ ਹਿਰਦੇ ਵਿਚ ਵਸਾਣਾ ਹੈ ਕਿ ਉਪਦੇਸ਼ਕ ਨੂੰ ? ਅਗਰ ਆਖੀਏ ਕਿ ਉਪਦੇਸ਼ਕ ਨੂੰ ਹਿਰਦੇ ਵਿਚ ਵਸਾਣਾ ਹੈ ਤੇ ਸੁਣਨ ਦੀ ਲੋੜ ਨਹੀਂ ਹੈ ਤੇ ਜੇ ਉਪਦੇਸ਼ ਨੂੰ ਹਿਰਦੇ ਵਿਚ ਵਸਾਣਾ ਹੈ ਤਾਂ ਉਪਦੇਸ਼ਕ ਆਪਣੇ ਆਪ ਦੂਜੇ ਦਰਜੇ ਵਿਚ ਆ ਜਾਂਦਾ ਹੈ, ਤੇ ਖੇਡ ਉਪਦੇਸ਼ ਦੀ ਹੈ :

**ਸੁਨਿ ਉਪਦੇਸੁ ਹਿਰਦੈ ਬਸਾਵਹੁ ॥**
**ਮਨ ਇਛੇ ਨਾਨਕ ਫਲ ਪਾਵਹੁ ॥੫॥** *(ਸੁਖਮਨੀ ਸਾਹਿਬ, ਪੰਨਾ 293)*

ਸੁਣ ਉਸ ਉਪਦੇਸ਼ ਨੂੰ, ਜੋ ਪਰਮਾਤਮਾ ਵੱਲੋਂ ਸੰਦੇਸ਼ ਦੇ ਰੂਪ ਵਿਚ ਆਇਆ

ਹੈ। ਬਹੁਤ ਸੋਹਣਾ ਨਾਮ ਦਿੱਤਾ ਹੈ ਆਪਣੇ ਆਪ ਨੂੰ ਮੁਹੰਮਦ ਸਾਹਿਬ ਨੇ—ਪੈਗ਼ੰਬਰ, ਮੈਂ ਤੇ ਘਰ ਘਰ ਵਿਚ ਪੈਗ਼ਾਮ ਪਹੁੰਚਾਉਣ ਵਾਲਾ ਹਾਂ, ਜੈਸੇ ਪੋਸਟਮੈਨ ਘਰ ਘਰ ਚਿੱਠੀ ਪਹੁੰਚਾਉਂਦਾ ਹੈ, ਮੈਂ ਤਾਂ ਜਗਤ ਨੂੰ ਖ਼ੁਦਾ ਦਾ ਪੈਗ਼ਾਮ ਦੇਣਾ ਹੈ, ਪੋਸਟਮੈਨ ਹਾਂ, ਚਿੱਠੀ-ਰਸਾਲ ਹਾਂ। ਨਿਰਮਾਣਤਾ ਨਾਲ ਭਰਿਆ ਹੋਇਆ ਇਹ ਸ਼ਬਦ ਹੈ, ਜਗਤ ਦੀ ਝੋਲੀ ਵਿਚ ਪਾ ਦੇਣਾ ਹੈ, ਜੈਸੇ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਨੇ:

**ਜੋ ਨਿਜ ਪ੍ਰਭ ਮੋਸੋ ਕਹਾ ਸੋ ਕਹਿ ਹੋ ਜਗ ਮਾਹਿ ॥** *(ਪਾ: ੧੦)*

ਜੋ ਕੁਝ ਪ੍ਰਭੂ ਨੇ ਮੈਨੂੰ ਕਿਹਾ, ਸੋ ਮੈਂ ਜਗਤ ਨੂੰ ਕਹਿ ਰਿਹਾ ਹਾਂ। ਇਸ ਤੋਂ ਇਹ ਗੱਲ ਸਪਸ਼ਟ ਹੋ ਗਈ ਕਿ ਅਵਤਾਰੀ ਪੁਰਸ਼ਾਂ ਕੋਲ ਪਰਮਾਤਮਾ ਦੀ ਚਿੱਠੀ ਹੁੰਦੀ ਹੈ, ਪਰਮਾਤਮਾ ਦੀ ਬਾਣੀ ਹੁੰਦੀ ਹੈ, ਪਰਮਾਤਮਾ ਦੇ ਹੀ ਬੋਲ ਹੁੰਦੇ ਨੇ, ਉਨ੍ਹਾਂ ਕੋਲ ਪਰਮਾਤਮਾ ਦਾ ਦਿੱਤਾ ਹੋਇਆ ਸਿੱਧਾ ਗਿਆਨ ਹੁੰਦਾ ਹੈ, ਉਨ੍ਹਾਂ ਦੀ ਆਪਣੀ ਬਾਣੀ ਹੁੰਦੀ ਹੈ ਔਰ ਉਸ ਬਾਣੀ ਰਾਹੀਂ ਜਗਤ ਨੂੰ ਪਰਿਪੂਰਨ ਪਰਮਾਤਮਾ ਦੇ ਨਾਲ ਜੋੜਦੇ ਨੇ।

ਭਾਰਤ ਵਿਚ ਐਸਾ ਹੋਇਆ ਕਿ ਡਿੰਭੀ ਗੁਰੂ ਦੀ ਪੂਜਾ ਕਰਨ ਲਈ ਅੰਧ-ਵਿਸ਼ਵਾਸੀਆਂ ਨੇ ਦਿੱਲੀ ਦੀ ਰਾਮ ਲੀਲ੍ਹਾ ਗਰਾਊਂਡ ਵਿਚ ਆਪਣੇ ਬਣਾਉਟੀ ਗੁਰੂ ਨੂੰ ਕਰੰਸੀ ਨੋਟਾਂ ਨਾਲ ਤੋਲਿਆ, ਅਰ ਬੜਾ ਪ੍ਰਚਾਰ ਕੀਤਾ—ਅਸੀਂ ਗੁਰੂ ਹਾਂ, ਨੋਟਾਂ ਨਾਲ ਤੁਲਨਾ ਹੈ, ਜਦ ਤੋਲਿਆ, ਇਸ ਦਾ ਵਿਸਥਾਰ-ਸਹਿਤ ਪ੍ਰਚਾਰ ਕੀਤਾ। ਉਨ੍ਹਾਂ ਦਾ ਹੀ ਮੰਨਣ ਵਾਲਾ ਇਕ ਅੰਧ-ਵਿਸ਼ਾਵਸੀ ਮੈਨੂੰ ਕਹਿਣ ਲੱਗਾ—ਦੇਖੋ ਸਾਡੇ ਗੁਰੂ ਦੀ ਮਹਿਮਾ, ਨੋਟਾਂ ਨਾਲ ਤੋਲੇ ਗਏ ਨੇ! ਮੈਂ ਪੁੱਛਿਆ—ਕਿੰਨੇ ਕੁ ਨੋਟ ਸਨ ? ਕਹਿਣ ਲੱਗਾ—ਕੋਈ ਤੇਰ੍ਹਾਂ ਲੱਖ ਦੇ ਕਰੀਬ ਕਰੰਸੀ ਨੋਟ ਸਨ। ਮੈਂ ਆਖਿਆ—ਤੇਰੇ ਗੁਰੂ ਦੀ ਕੀਮਤ ਸਿਰਫ਼ ਤੇਰ੍ਹਾਂ ਲੱਖ ਰੁਪਏ! ਤਰਾਜ਼ੂ, ਤੱਕੜੀ ਇਸ ਵਾਸਤੇ ਬਣਾ ਦਿੱਤੀ ਗਈ ਕਿ ਦੋ ਪੱਲੜੇ ਬਰਾਬਰ ਕੀਤੇ ਜਾਣ। ਜਦ ਕਰੰਸੀ ਦਾ ਚਲਨ ਨਹੀਂ ਸੀ, ਵਸਤੂਆਂ ਦੇ ਬਦਲੇ ਵਸਤੂਆਂ ਦਿੱਤੀਆਂ ਜਾਂਦੀਆਂ ਸਨ। ਇਕ ਛਾਬੇ ਵਿਚ ਕਿਸਮਿਸ ਰੱਖ ਦਿੱਤੀ, ਦੂਜੇ ਛਾਬੇ ਵਿਚ ਕਣਕ ਰੱਖ ਦਿੱਤੀ; ਇਕ ਛਾਬੇ ਵਿਚ ਬਦਾਮ ਰੱਖ ਦਿੱਤੇ, ਦੂਜੇ ਛਾਬੇ ਵਿਚ ਚਨੇ ਰੱਖ ਦਿੱਤੇ; ਇਕ ਛਾਬੇ ਵਿਚ ਸਬਜ਼ੀਆਂ ਰੱਖ ਦਿੱਤੀਆਂ, ਦੂਜੇ ਛਾਬੇ ਵਿਚ ਫਲ ਰੱਖ ਦਿੱਤੇ; ਵਸਤੂਆਂ ਦੇ ਬਦਲੇ ਵਸਤੂਆਂ ਲਈਆਂ ਜਾਂਦੀਆਂ ਸਨ, ਪਰ ਇਹ ਬਰਾਬਰ ਹੋਣ, ਵੱਧ ਘੱਟ ਨਾ ਹੋਣ, ਤੱਕੜੀ ਦਾ ਜਨਮ ਹੋਇਆ, ਤੁਲਾ ਦਾ ਜਨਮ ਹੋਇਆ। ਸਹਿਜੇ ਸਹਿਜੇ ਅਨਾਜ ਦੇ ਬਦਲੇ, ਅੰਨ ਦੇ ਬਦਲੇ ਸਬਜ਼ੀ ਲੈਣੀ, ਫਲ ਲੈਣਾ, ਫ਼ਰੂਟ ਲੈਣਾ ਵਿਆਪਕ ਤੌਰ 'ਤੇ

ਪ੍ਰਚਲਤ ਹੋਇਆ। ਦੋ ਪੱਲੜੇ ਬਰਾਬਰ ਕਰਨੇ ਨੇ, ਇਕ ਪੱਲੜੇ ਵਿਚ 13 ਲੱਖ ਨੋਟ, ਦੂਜੇ ਪੱਲੜੇ ਵਿਚ ਡਿੰਭੀ ਗੁਰੂ, ਦੋ ਪੱਲੜੇ ਬਰਾਬਰ ਹੋ ਗਏ, ਗੁਰੂ ਦੀ ਕੀਮਤ ਸਿਰਫ਼ 13 ਲੱਖ। ਦੁਨੀਆ ਦੀ ਸਾਰੀ ਦੌਲਤ ਇਕੱਠੀ ਕਰੀਏ, ਗੁਰੂ ਗ੍ਰੰਥ ਸਾਹਿਬ ਦੀ ਇਕ ਪੰਗਤੀ ਦਾ ਵੀ ਮੁੱਲ ਨਹੀਂ; ਨਜ਼ਰਾਨਾ ਹੋ ਸਕਦਾ ਹੈ, ਮੁੱਲ ਨਹੀਂ। ਦੂਸਰਾ ਜੋ ਆਪਣੇ ਆਪ ਨੂੰ ਤੋਲਣ ਲਈ ਰਾਜ਼ੀ ਹੋ ਸਕਦਾ ਹੈ ਔਰ ਤੁਲਵਾਣ 'ਤੇ ਰਾਜ਼ੀ ਹੋ ਗਿਆ, ਸੰਸਾਰੀ ਹੋ ਸਕਦਾ ਹੈ, ਰਾਜਨੀਤਕ ਹੋ ਸਕਦਾ ਹੈ, ਧਨਵਾਨ ਹੋ ਸਕਦਾ ਹੈ, ਲੋਭੀ ਹੋ ਸਕਦਾ ਹੈ, ਕਦੀ ਗੁਣਵਾਨ ਮਨੁੱਖ, ਰੱਬ ਨਾਲ ਜੁੜੀ ਹੋਈ ਆਤਮਾ ਨੇ ਆਪਣੇ ਆਪ ਨੂੰ ਧਨ ਨਾਲ ਨਹੀਂ ਤੁਲਵਾਇਆ। ਨਜ਼ਰਾਨੇ ਦੇ ਰੂਪ ਵਿਚ ਰੱਖਿਆ ਜਾ ਸਕਦਾ ਹੈ, ਕਦਮਾਂ ਵਿਚ ਰੱਖਿਆ ਜਾ ਸਕਦਾ ਹੈ, ਉਸ ਨੂੰ ਤੋਲਿਆ ਨਹੀਂ ਜਾ ਸਕਦਾ। ਸਾਰਾ ਧਨ ਵੀ ਉਸ ਦੀ ਬਰਾਬਰੀ ਨਹੀਂ ਕਰ ਸਕਦਾ। ਇਕ ਹੋਰ ਤਰਕ ਵੀ ਇਹ ਅੰਧ-ਵਿਸ਼ਵਾਸੀ ਸਾਹਮਣੇ ਰੱਖਦੇ ਨੇ ਕਿ ਹਜ਼ਾਰਾਂ ਸਾਲ ਤਕ ਭਾਰਤ ਵਿਚ ਤੇ ਭਾਰਤ ਤੋਂ ਬਾਹਰ ਜੜ੍ਹ ਦੀ ਪੂਜਾ ਹੁੰਦੀ ਰਹੀ, ਪੱਥਰ ਦੀ ਪੂਜਾ ਹੁੰਦੀ ਰਹੀ, ਪੱਥਰ ਦੀਆਂ ਮੂਰਤੀਆਂ ਦੀ ਪੂਜਾ ਹੁੰਦੀ ਰਹੀ ਤੇ ਪੱਥਰ ਜੜ੍ਹ ਹੈ, ਤੋ ਇਹ ਤਾਰਕਿਕ ਕਹਿੰਦੇ ਨੇ ਕਾਗ਼ਜ਼ ਵੀ ਜੜ੍ਹ ਹੈ ਔਰ ਇਹ ਜੋ ਆਖਿਆ ਜਾਂਦਾ ਹੈ :

**ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ ॥**

*(ਪਾ: ੧੦)*

ਖ਼ਾਲਸਾ ਤਾਂ ਉਹ ਹੈ ਜੋ ਜਾਗਤ ਜੋਤ ਨੂੰ ਮੰਨੇ ਪਰ ਸਾਰਾ ਜਗਤ ਕਾਗ਼ਜ਼ ਦੀ ਪੂਜਾ ਕਰ ਰਿਹਾ ਹੈ; ਪੱਥਰ ਜੜ੍ਹ ਹੈ, ਕਾਗ਼ਜ਼ ਜੜ੍ਹ ਹੈ, ਨਹੀਂ ਬੋਲਦਾ ਪੱਥਰ, ਨਹੀਂ ਬੋਲਦਾ ਕਾਗ਼ਜ਼। ਤੋ ਮੈਨੂੰ ਉਹ ਕਹਿਣ ਲੱਗੇ—ਕੀ ਤੁਸੀਂ ਐਸਾ ਸਪਸ਼ਟ ਕਰ ਸਕਦੇ ਹੋ ਕਿ ਕਾਗ਼ਜ਼ ਚੇਤਨ ਹੈ ? ਮੈਂ ਆਖਿਆ—ਨਹੀਂ, ਕਾਗ਼ਜ਼ ਚੇਤਨ ਹੈ, ਐਸਾ ਤਾਂ ਮੈਂ ਨਹੀਂ ਸਪਸ਼ਟ ਕਰ ਸਕਦਾ ਪਰ ਅਸੀਂ ਕਾਗ਼ਜ਼ ਦੇ ਪੁਜਾਰੀ ਹਾਂ, ਐਸਾ ਤੁਹਾਡਾ ਕਹਿਣਾ ਗ਼ਲਤ ਹੈ। ਭਗਤ ਰਵਿਦਾਸ ਜੀ ਦੀ ਇਕ ਪੰਗਤੀ ਬੜੀ ਕੀਮਤੀ ਹੈ :

**ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥**

*(ਮਲਾਰ ਰਵਿਦਾਸ ਜੀ, ਪੰਨਾ 1293)*

ਪ੍ਰਾਚੀਨ ਜ਼ਮਾਨੇ ਵਿਚ ਕਾਗ਼ਜ਼ ਤਾੜੀ ਦੇ ਦਰੱਖ਼ਤ ਤੋਂ ਬਣਦਾ ਸੀ ਔਰ ਪ੍ਰਾਚੀਨ ਗ੍ਰੰਥ ਉਸ ਕਾਗ਼ਜ਼ 'ਤੇ ਲਿਖੇ ਜਾਂਦੇ ਸਨ। ਇਹ ਕਾਗ਼ਜ਼ ਹੱਥਾਂ ਨਾਲ ਬਣਾਏ ਜਾਂਦੇ ਸਨ ਔਰ ਤਾੜੀ ਦੇ ਬੁਰਾਦੇ ਦੇ। ਸ਼ਾਸਤ੍ਰਕਾਰਾਂ ਨੇ ਤਾੜੀ ਦੇ ਦਰੱਖ਼ਤ ਨੂੰ ਅਪਵਿੱਤਰ ਆਖਿਆ, ਇਸ ਵਾਸਤੇ, ਕਿਉਂਕਿ ਇਸ ਵਿਚੋਂ ਜੋ ਰਸ

ਨਿਕਲਦਾ ਹੈ, ਜਿਸ ਵਿਚ ਸ਼ਰਾਬ ਵਰਗਾ ਨਸ਼ਾ ਹੀ ਹੈ, ਜਿਸ ਨੂੰ ਪੀ ਪੀ ਕੇ ਲੋਗ ਅਚੇਤ ਹੁੰਦੇ ਨੇ, ਬੇਹੋਸ਼ ਹੁੰਦੇ ਨੇ, ਇਸ ਵਾਸਤੇ ਧਾਰਮਿਕ ਵਿਦਵਾਨਾਂ ਨੇ ਅਪਵਿੱਤਰ ਆਖਿਆ ਹੈ। ਤੋ ਰਵਿਦਾਸ ਜੀ ਕਹਿੰਦੇ ਨੇ—"ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥" ਅਗਰ ਤਾੜੀ ਦਾ ਦਰੱਖ਼ਤ ਅਪਵਿੱਤਰ ਹੈ, ਉਸ ਤੋਂ ਬਣਿਆ ਹੋਇਆ ਕਾਗ਼ਜ਼ ਵੀ ਅਪਵਿੱਤਰ ਹੈ, ਪਰ :

**ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥੨॥**

*(ਮਲਾਰ ਰਵਿਦਾਸ ਜੀ, ਪੰਨਾ 1293)*

ਜਦ ਭਗਵਾਨ ਦੀ ਮਹਿਮਾ, ਪਰਮਾਤਮਾ ਦਾ ਨਾਮ ਤੇ ਗਿਆਨ ਉਸ ਕਾਗ਼ਜ਼ ਉੱਤੇ ਲਿਖ ਦਿੱਤਾ ਜਾਂਦਾ ਹੈ, ਲੋਕੀਂ ਸਜਦਾ ਕਰਦੇ ਨੇ, ਮੱਥਾ ਟੇਕਦੇ ਨੇ। ਕਾਗ਼ਜ਼ ਨੂੰ ਮੱਥਾ ਨਹੀਂ ਟੇਕਦੇ, ਕਾਗ਼ਜ਼ 'ਤੇ ਲਿਖੇ ਹੋਏ ਨਾਮ ਨੂੰ ਮੱਥਾ ਟੇਕਦੇ ਨੇ। ਅਸੀਂ ਅਖ਼ਬਾਰ ਪੜ੍ਹਦੇ ਹਾਂ, ਚੁੱਕ ਕੇ ਪਰ੍ਹੇ ਸੁੱਟ ਦਿੰਦੇ ਹਾਂ, ਅਨੇਕਾਂ ਕਿਤਾਬਾਂ ਨੂੰ ਪੜ੍ਹ ਕੇ ਇਕ ਪਾਸੇ ਰੱਖ ਦਿੰਦੇ ਹਾਂ। 1430 ਸਫ਼ਿਆਂ ਦੀ ਬੀੜ ਹੋਵੇ, ਜਿਸ ਵਿਚ ਅੱਖਰ ਇਕ ਨਾ ਲਿਖਿਆ ਹੋਵੇ, ਸਿਆਣਾ ਸਿਖ ਉਸ ਨੂੰ ਮੱਥਾ ਨਹੀਂ ਟੇਕੇਗਾ, ਭਾਵੇਂ ਪਾਲਕੀ ਵਿਚ ਪ੍ਰਕਾਸ਼ ਹੋਵੇ, ਕਿਉਂਕਿ ਸਿਖ ਉਨ੍ਹਾਂ ਅੱਖਰਾਂ ਦਾ ਪੁਜਾਰੀ ਹੈ, ਜਿਸ ਵਿਚ ਪਰਮਾਤਮਾ ਦਾ ਨਾਮ ਹੈ, ਪਰਮਾਤਮਾ ਦਾ ਗਿਆਨ ਹੈ, ਔਰ ਜਿਹੜਾ ਗਿਆਨ ਔਰ ਜਿਹੜੇ ਅੱਖਰ ਸਿੱਧੇ ਪਰਮਾਤਮਾ ਤੋਂ ਆਏ ਨੇ। ਧੰਨ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ :

**ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥**

*(ਸੂਹੀ ਮ: ੧, ਪੰਨਾ 763)*

ਮੈਂ ਤਾਂ ਕੁਝ ਨਹੀਂ ਜਾਣਦਾ, ਜੋ ਮੈਨੂੰ ਸੁਣਾਈ ਦਿੱਤਾ, ਜਗਤ ਨੂੰ ਕਹਿ ਰਿਹਾ ਹਾਂ।

ਜੈਸੇ ਅੱਖਰ ਲਿਖੇ ਹੋਣ ਕਰਕੇ ਕਾਗ਼ਜ਼ ਦਾ ਸਨਮਾਨ ਹੈ, ਪੂਜਾ ਹੈ; ਵਾਸਤਵ ਵਿਚ ਉਹ ਅੱਖਰਾਂ ਦੀ, ਨਾਮ ਦੀ ਤੇ ਗਿਆਨ ਦੀ ਪੂਜਾ ਹੈ। ਕਾਇਆ ਨੂੰ ਮਹੱਤਤਾ ਦਿੱਤੀ ਗਈ ਹੈ, ਇਸ ਕਰਕੇ ਗਿਆਨ ਪ੍ਰਗਟ ਹੋਇਆ ਔਰ ਕਾਇਆ ਦਾ ਨਾਮ ਨਾਨਕ ਸੀ, ਉਸ ਗਿਆਨ ਦਾ ਨਾਮ ਗੁਰੂ ਸੀ, ਅਗਰ ਉਹ ਗਿਆਨ ਨਾ ਹੁੰਦਾ, ਉਹ ਸਿੱਧੀ ਬਾਣੀ ਨਾ ਹੁੰਦੀ ਤਾਂ ਨਾਨਕ, ਨਾਨਕ ਸਨ, ਗੁਰੂ ਨਾਨਕ ਨਹੀਂ। ਗਿਆਨ ਨੂੰ ਗੁਰੂ ਆਖਿਆ ਗਿਆ, ਕਾਇਆ ਦਾ ਨਾਮ ਨਾਨਕ ਹੈ, ਇਸ ਤਰੀਕੇ ਨਾਲ ਕਾਇਆ ਦਾ ਨਾਮ ਤਾਂ ਲਹਿਣਾ ਸੀ, ਪਰ ਗੁਰੂ ਨਾਨਕ ਦੇ ਸ਼ਬਦ ਜੋ ਅਕਾਲ ਪੁਰਖ ਤੋਂ ਆਏ, ਉਸ ਦੇ ਅੰਗ ਲੱਗ

ਕੇ ਅੰਗਦ ਬਣੇ ਤਾਂ ਗੁਰੂ ਅੰਗਦ ਕਹਾਏ। ਕਾਇਆ ਦਾ ਨਾਮ ਤਾਂ ਅਮਰਦਾਸ ਸੀ, ਔਰ ਕਹਿਣ ਵਾਲਿਆਂ ਨੇ ਇਹ ਕਹਿ ਦਿੱਤਾ—ਅਮਰੂ ਨਿਥਾਵਾਂ। ਪਰ ਉਹ ਗਿਆਨ, ਉਹ ਪ੍ਰਕਾਸ਼, ਉਹ ਜੋਤ ਜਦ ਉਸ ਦੇ ਅੰਦਰ ਪ੍ਰਵੇਸ਼ ਕਰ ਗਈ, ਨਿਥਾਵਿਆਂ ਦੇ ਥਾਂ ਗੁਰੂ ਅਮਰਦਾਸ, ਨਿਓਟਿਆਂ ਦੀ ਓਟ ਗੁਰੂ ਅਮਰਦਾਸ ਹੋ ਗਏ।

ਅੱਜ ਦੇ ਜੁਗ ਵਿਚ ਸਾਇੰਸ ਸਫਲ ਹੋਈ ਹੈ—ਸਰੀਰਕ ਇੰਦਰਿਆਂ ਨੂੰ ਟਰਾਂਸਪਲਾਂਟ ਕਰਨ ਵਿਚ, ਤਬਦੀਲ ਕਰਨ ਵਿਚ। ਅੱਖਾਂ ਕਿਸੇ ਦੀਆਂ ਨੇ, ਲਾਈਆਂ ਕਿਸੇ ਨੂੰ ਗਈਆਂ ਨੇ; ਕਿਡਨੀ ਕਿਸੇ ਦੀ, ਲਾਈ ਕਿਸੇ ਨੂੰ ਗਈ ਹੈ। ਇਹ ਅਸੀਂ ਦੇਖਦੇ ਪਏ ਹਾਂ, ਇਕ ਸਰੀਰ ਦੇ ਅੰਗ ਦੂਸਰੇ ਸਰੀਰ ਨੂੰ ਲਾਏ ਜਾ ਰਹੇ ਹਨ। ਮੈਂ ਇਕ ਮਹਾਨ ਗਿਆਨੀ ਵੈਨਕੋਵਰ ਦੇ ਗ੍ਰੰਥੀ ਸਾਹਿਬ ਨੂੰ ਵੇਖਿਆ। ਉਨ੍ਹਾਂ ਅੱਖਾਂ ਖ਼ਰਾਬ ਹੋਣ 'ਤੇ ਇਕ ਗੋਰੇ ਦੀਆਂ ਅੱਖਾਂ ਲਗਵਾਈਆਂ। ਆਈ ਬੈਂਕ ਵਿਚੋਂ ਇਹ ਅੱਖਾਂ ਲਈਆਂ ਗਈਆਂ। ਮੈਂ ਦੇਖ ਕੇ ਹੈਰਾਨ ਹੋ ਰਿਹਾ ਸੀ ਕਿ ਇਹ ਤਾਂ ਨੀਲੀਆਂ ਅੱਖਾਂ ਨੇ, ਪਰ ਇਨ੍ਹਾਂ ਦਾ ਚਿਹਰਾ ਕੁਛ ਹੋਰ ਲੱਗ ਰਿਹਾ ਹੈ। ਇਕ ਦਮ ਉਹ ਬੋਲ ਪਏ, ਇਹ ਅੱਖਾਂ ਮੇਰੀਆਂ ਨਹੀਂ, ਗੋਰੇ ਕੈਨੇਡੀਅਨ ਦੀਆਂ ਅੱਖਾਂ ਨਾਲ ਦੇਖ ਰਿਹਾ ਹਾਂ। ਤਾਂ ਅੱਖਾਂ ਕਿਸੇ ਦੀਆਂ, ਲਾਈਆਂ ਕਿਸੇ ਹੋਰ ਸਰੀਰ ਨੂੰ ਗਈਆਂ, ਕਿਡਨੀ ਕਿਸੇ ਦੀ ਕਿਸੇ ਨੂੰ। ਇਕ ਸਰੀਰ ਦੇ ਅੰਗ ਇਕ ਹੋਰ ਸਰੀਰ ਵਿਚ ਪਾਏ ਗਏ। ਸਾਇੰਸ ਇਸ ਮੁਅਜਜ਼ੇ ਵਿਚ ਅੱਜ ਸਫਲ ਹੋਈ ਹੈ, ਧਰਮ ਆਦਿ ਕਾਲ ਤੋਂ ਇਸ ਦੇ ਵਿਚ ਸਫਲਤਾ ਪ੍ਰਾਪਤ ਕਰਦਾ ਆਇਆ ਹੈ। ਕਾਇਆ ਵਿਚ ਪਰਮਾਤਮਾ ਦਾ ਨਾਮ ਉਤਰਿਆ, ਗਿਆਨ ਉਤਰਿਆ, ਸ਼ਬਦ ਉਤਰੇ, ਤੇ ਦੂਸਰੇ ਵਿਚ ਟਰਾਂਸਪਲਾਂਟ ਕੀਤੇ ਗਏ, ਔਰ ਉਹ ਗਿਆਨ ਅਗਾਂਹ ਚੱਲ ਕੇ ਦੂਸਰੇ, ਤੀਸਰੇ ਤੇ ਚੌਥੇ ਵਿਚ ਟਰਾਂਸਪਲਾਂਟ ਕੀਤਾ ਗਿਆ, ਅਧਿਕਾਰੀ ਦੇਖ ਕੇ, ਅਸਥਾਨ ਦੇਖ ਕੇ। ਮੂਲ ਰੂਪ ਵਿਚ ਉਹ ਗੁਰੂ ਗਿਆਨ ਹੈ ਜੋ ਸਿੱਧਾ ਪਰਮਾਤਮਾ ਤੋਂ ਆਇਆ ਹੈ, ਤੇ ਸਿੱਧਾ ਪਰਮਾਤਮਾ ਨੂੰ ਪਕੜਨ ਵਿਚ ਜਿਹੜੀ ਕਾਇਆ ਸਫਲ ਹੋਈ, ਉਸ ਕਾਇਆ ਦਾ ਨਾਮ ਸੀ ਨਾਨਕ ਔਰ ਇਸ ਕਾਇਆ ਵਿਚ ਆਣ ਕੇ ਜੋ ਗਿਆਨ ਰੂਪ ਵਿਚ ਬਿਰਾਜਮਾਨ ਹੋਇਆ, ਉਹ ਗੁਰੂ; ਤੇ ਇਸੇ ਤਰ੍ਹਾਂ ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ, ਉਹੀ ਗਿਆਨ, ਉਹੀ ਅੱਖਰ, ਉਹੀ ਨਾਮ, ਕਾਗ਼ਜ਼ ਉਪਰ ਲਿਖ ਕੇ, ਛਪ ਕੇ ਜਦ ਪ੍ਰਗਟ ਹੋਇਆ ਤੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ! ਗੁਰੂ ਨਾਨਕ ਨੇ ਆਪਣੀ ਮੂਰਤੀ ਦੀ ਪੂਜਾ ਨਹੀਂ ਕਰਾਈ, ਕਾਇਆ ਦੀ ਪੂਜਾ ਨਹੀਂ ਕਰਾਈ। ਜਦ ਇਸ ਗਿਆਨ ਨੂੰ ਟਰਾਂਸਪਲਾਂਟ ਕਰ ਦਿੱਤਾ, ਆਪਣਾ ਮਸਤਕ ਲਹਿਣੇ ਦੇ ਕਦਮਾਂ

'ਤੇ ਰੱਖ ਦਿੱਤਾ। ਕੱਲ ਤਕ ਲਹਿਣਾ ਗੁਰੂ ਨਾਨਕ ਦੀ ਪਰਕਰਮਾ ਕਰਦਾ ਸੀ, ਅੱਜ ਗੁਰੂ ਨਾਨਕ ਨੇ ਆਪਣਾ ਮਸਤਕ ਲਹਿਣੇ ਦੇ ਕਦਮਾਂ 'ਤੇ ਰੱਖ ਦਿੱਤਾ। ਉਹ ਅੰਗ ਅਕਾਲ ਪੁਰਖ ਦੇ ਜੋ ਗੁਰੂ ਨਾਨਕ ਦੇ ਅੰਦਰ ਸਨ, ਗੁਰੂ ਨਾਨਕ ਨੇ ਟਰਾਂਸਪਲਾਂਟ ਕਰ ਦਿੱਤੇ ਤੇ ਦੂਸਰੀ ਕਾਇਆ ਵਿਚ ਪਾ ਦਿੱਤੇ। ਕੰਮ ਬਹੁਤ ਲੰਮਾ ਸੀ, ਢਾਈ ਤਿੰਨ ਸੌ ਸਾਲ ਲੱਗਣੇ ਸਨ ਇਸ ਵਾਸਤੇ, ਅਧਿਕਾਰੀ ਦੇਖ ਕੇ ਉਹ ਗਿਆਨ, ਉਹ ਪ੍ਰਕਾਸ਼, ਉਹ ਨਾਮ ਵੰਡਣ ਲਈ ਕਾਇਆ ਬਦਲਦੀ ਰਹੀ :

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥**

*(ਰਾਮਕਲੀ ਕੀ ਵਾਰ, ਪੰਨਾ 966)*

ਜੈਸੇ ਘਰ ਬਦਲਿਆ, ਮਨੁੱਖ ਤਾਂ ਨਹੀਂ ਬਦਲਿਆ; ਕਾਇਆ ਬਦਲੀ, ਗਿਆਨ ਤੇ ਨਹੀਂ ਬਦਲਿਆ, ਵਿਚਾਰ ਨਹੀਂ ਬਦਲੇ, ਸਿਰਫ਼ ਕਾਇਆ ਬਦਲੀ ਹੈ। ਇਸ ਵਾਸਤੇ ਦੇਹੀ ਨੂੰ ਘਰ ਆਖਿਆ, ਮਹਲ ਆਖਿਆ, ਮਹਲਾ ੧, ਮਹਲਾ ੨, ਮਹਲਾ ੩। ਉਹ ਪਰਮਾਤਮਾ ਦਾ ਗਿਆਨ, ਪਹਿਲੇ ਮਹਲ ਵਿਚ, ਪਹਿਲੇ ਘਰ ਵਿਚ ਆਇਆ, ਫਿਰ ਦੂਜੇ ਘਰ ਵਿਚ ਮਹਲਾ ੨, ਫਿਰ ਤੀਜੇ ਘਰ ਵਿਚ ਆਇਆ ਮਹਲਾ ੩। ਮਹਲ ਕਹਿੰਦੇ ਨੇ—ਘਰ; ਅਰਬੀ ਦਾ ਲਫ਼ਜ਼ ਹੈ, ਅਰਬੀ ਵਿਚ ਘਰ ਨੂੰ ਮਹਲਾ ਕਹਿੰਦੇ ਨੇ—ਮਹਲਾ ੧, ਮਹਲਾ ੨, ਮਹਲਾ ੩। ਇਸ ਤਰੀਕੇ ਨਾਲ ਇਹ ਪਰਮਾਤਮਾ ਦਾ ਗਿਆਨ ਵੱਖ ਵੱਖ ਘਰਾਂ ਰਾਹੀਂ ਲੋਗਾਂ ਦੇ ਘਰਾਂ ਤਕ ਪਹੁੰਚਾਣ ਦਾ ਉਪਰਾਲਾ ਕੀਤਾ ਗਿਆ। ਨਿਹਚਲ ਘਰ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਸਥਾਪਨ ਕੀਤਾ ਗਿਆ ਤਾਂ ਜੁ ਜਗਤ ਦੇ ਕੋਨੇ ਕੋਨੇ ਤਕ ਗਿਆਨ ਫੈਲ ਸਕੇ, ਮਨੁੱਖ ਨਾਮ ਨਾਲ ਜੁੜ ਸਕੇ, ਗੁਰੂ ਗ੍ਰੰਥ ਸਾਹਿਬ ਜੀ ਨੂੰ ਬਿਰਾਜਮਾਨ ਕੀਤਾ ਗਿਆ।

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**

*(ਨਟ ਮ: ੪, ਪੰਨਾ 982)*

ਐਸਾ ਚੌਥੇ ਪਾਤਸ਼ਾਹ ਕਹਿੰਦੇ ਨੇ।

**ਸਬਦੁ ਗੁਰੂ ਸੁਰਤਿ ਧੁਨਿ ਚੇਲਾ॥** *(ਸਿਧ ਗੋਸਟਿ, ਮ: ੧, ਪੰਨਾ 943)*

ਸ਼ਬਦ ਹੀ ਗੁਰੂ ਹੈ ਔਰ ਸੁਰਤ ਚੇਲਾ ਹੈ। ਸਿਖਾਂ ਦੇ ਪਹਿਲੇ ਪਾਤਸ਼ਾਹ ਗੁਰੂ ਨਾਨਕ ਦੇਵ ਜੀ ਫ਼ੁਰਮਾਨ ਕਰਦੇ ਨੇ :

**ਸਬਦੁ ਗੁਰ ਪੀਰਾ ਗਹਿਰ ਗੰਭੀਰਾ**
**ਬਿਨੁ ਸਬਦੈ ਜਗੁ ਬਉਰਾਨੰ॥** *(ਸੋਰਠਿ ਮ: ੧, ਪੰਨਾ 635)*

ਇਹ ਗਹਿਰ ਗੰਭੀਰ ਗੁਰੂ ਹੈ। ਭਗਤ ਕਬੀਰ ਜੀ ਦਾ ਫ਼ੁਰਮਾਨ ਹੈ:

**ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੋ॥**

*(ਸੂਹੀ ਕਬੀਰ ਜੀ, ਪੰਨਾ 793)*

ਮੈਨੂੰ ਉਸ ਗੁਰੂ ਦੀ ਪ੍ਰਾਪਤੀ ਹੋਈ ਹੈ, ਜਿਸ ਦਾ ਨਾਮ ਹੈ ਗਿਆਨ। ਇਸ ਵਾਸਤੇ ਗਿਆਨ ਕਦੀ ਮਰਦਾ ਨਹੀਂ, ਹਮੇਸ਼ਾ ਬ੍ਰਹਿਮੰਡ ਵਿਚ ਰਹਿੰਦਾ ਹੈ, ਕਿਉਂਕਿ ਠਾਕੁਰ ਸਦੀਵੀ ਹੈ, ਉਸ ਦਾ ਬੋਲ ਸਦੀਵੀ ਹੈ, ਔਰ ਗਿਆਨ ਸਦੀਵੀ ਹੈ। ਸਿਰਫ਼ ਸੁਣਨ ਦੀ ਸਮਰੱਥਾ ਹੋਵੇ। ਜਿਸ ਕੋਲ ਸੁਣਨ ਦੀ ਸਮਰੱਥਾ ਹੈ ਔਰ ਸੁਣ ਕੇ ਜਗਤ ਨੂੰ ਸੁਣਾਉਣ ਦੀ ਸਮਰੱਥਾ ਆ ਜਾਏ, ਬੱਸ ਉਹ ਗੁਰੂ, ਉਹ ਅਵਤਾਰ ਕਹਿਲਾਂਦੇ ਨੇ। ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੇ ਉਨ੍ਹਾਂ ਦਾ ਸੰਦੇਸ਼, ਉਪਦੇਸ਼ ਜਗਤ ਦੇ ਸਾਹਮਣੇ ਰੱਖਿਆ ਔਰ ਰੱਖ ਰਹੇ ਨੇ। ਸੋ ਜੁਗੋ ਜੁਗ ਅਟੱਲ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ! ਗਿਆਨ ਗੁਰੂ ਹੈ ਔਰ ਗਿਆਨ ਸਦੀਵੀ ਹੈ, ਗੁਰੂ ਸਦੀਵੀ ਹੈ, ਪਰਮਾਤਮਾ ਸਦੀਵੀ ਹੈ; ਸ਼ਕਤੀ ਹੈ, ਪਰਮਾਤਮਾ ਸ਼ਕਤੀ ਹੈ, ਪ੍ਰਕਾਸ਼ ਦੇ ਰੂਪ ਵਿਚ ਜੋ ਪਰਮਾਤਮਾ ਹੈ.....ਔਰ ਸ਼ਬਦ ਦੇ ਰੂਪ ਵਿਚ ਉਹ ਹੀ ਗੁਰੂ ਹੈ ਔਰ ਸ਼ਬਦ ਦੇ ਰੂਪ ਵਿਚ ਜੋ ਗੁਰੂ ਹੈ ਉਹ ਹੀ ਪਰਮਾਤਮਾ ਹੈ:

**ਨਾਨਕ ਸੋਧੇ ਸਿੰਮ੍ਰਿਤਿ ਬੇਦ॥**
**ਪਾਰਬ੍ਰਹਮ ਗੁਰ ਨਾਹੀ ਭੇਦ॥** *(ਭੈਰਉ ਮ: ੫, ਪੰਨਾ 1142)*

ਭਗਤ ਕਬੀਰ ਜੀ ਕਹਿੰਦੇ ਨੇ:

**ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ॥**
**ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ॥**
**ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ॥**
**ਐਸੇ ਮਰਹੁ ਜਿ ਬਹੁਰਿ ਨ ਮਰਨਾ॥੨॥**

*(ਗਉੜੀ ਕਬੀਰ ਜੀ, ਪੰਨਾ 327)*

ਕਰੋ ਐਸਾ ਗੁਰੂ ਕਿ ਬਾਰ ਬਾਰ ਨਾ ਕਰਨਾ ਪਏ, ਜੁੜੋ ਐਸੇ ਵਿਆਪਕ ਗੁਰੂ ਨਾਲ, ਬਾਰ ਬਾਰ ਪਰਮਾਤਮਾ ਨੂੰ ਨਾ ਲੱਭਣਾ ਪਏ, ਲੱਭ ਪਿਆ ਤੇ ਲੱਭ ਪਿਆ। ਇਕ ਵਿਆਪਕ ਸੱਤਾ ਦਾ ਨਾਮ, ਪ੍ਰਕਾਸ਼ ਦਾ ਨਾਮ, ਸ਼ਕਤੀ ਦਾ ਨਾਮ ਪਰਮਾਤਮਾ ਹੈ। ਇਕ ਵਿਆਪਕ ਸੱਤਾ ਦਾ ਨਾਮ ਗੁਰੂ ਹੈ, ਵਿਆਪਕ ਹੈ ਗੁਰੂ, ਵਿਆਪਕ ਹੈ ਪਰਮਾਤਮਾ:

**ਸਦਾ ਅੰਗ ਸੰਗੇ ਅਭੰਗੰ ਬਿਭੂਤੇ॥੧੯੯॥** *(ਜਾਪੁ ਸਾਹਿਬ, ਪਾ: ੧੦)*

ਪ੍ਰਕਾਸ਼ ਦੇ ਰੂਪ ਵਿਚ ਪਰਮਾਤਮਾ ਸਦਾ ਸੰਗ ਹੈ ਔਰ ਸ਼ਬਦ ਦੇ ਰੂਪ ਵਿਚ ਗੁਰੂ ਸਦਾ ਸੰਗ ਹੈ:

**ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥** *(ਆਸਾ ਮ: ੫, ਪੰਨਾ 394)*

ਇਕ ਗੱਲ ਪਰਤੱਖ ਹੈ, ਜੋ ਸਦਾ ਸੰਗ ਨਹੀਂ, ਪਰਮਾਤਮਾ ਨਹੀਂ; ਜੋ ਸਦਾ ਸੰਗ ਨਹੀਂ, ਗੁਰੂ ਨਹੀਂ। ਸਦਾ ਸੰਗ ਮਨੁੱਖ ਨਾਲ ਪਰਿਵਾਰ ਨਹੀਂ ਹੁੰਦਾ, ਸਦਾ ਸੰਗ ਮਿੱਤਰ ਨਹੀਂ ਹੁੰਦੇ, ਸਦਾ ਸੰਗ ਪੁੱਤਰ ਨਹੀਂ ਹੁੰਦੇ, ਪਰ ਗੁਰੂ ਮੇਰੇ ਸੰਗ ਸਦਾ ਹੈ ਨਾਲੇ—ਪਰਮਾਤਮਾ "ਸਦਾ ਅੰਗ ਸੰਗੇ ਅਭੰਗੰ ਬਿਭੂਤੇ" (ਜਾਪੁ ਸਾਹਿਬ, ਪਾ: ੧੦) ਕਿਉਂਕਿ ਉਹ ਸਾਰੀਆਂ ਥਾਵਾਂ 'ਤੇ ਹੈ:

**ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ॥**

*(ਆਸਾ ਮ: ੧, ਪੰਨਾ 438)*

ਵਿਆਪਕ ਹੈ ਗੁਰੂ ਔਰ ਵਿਆਪਕ ਹੈ ਪਰਮਾਤਮਾ, ਪਰ ਅੰਧਿਆਂ ਦੀ ਦੁਨੀਆ ਵਿਚ ਨਾ ਪਰਮਾਤਮਾ ਹੈ ਨਾ ਗੁਰੂ ਹੈ। ਅੰਧਿਆਂ ਦਾ ਤਾਂ ਪਹਿਲਾਂ ਸਤਿਸੰਗ ਦੇ ਹਸਪਤਾਲ ਵਿਚ ਇਲਾਜ ਹੋਣਾ ਚਾਹੀਦਾ ਹੈ। ਉਹ ਸੁਣਨ, ਸੁਣ ਸੁਣ ਕੇ ਅੰਧਾਪਨ ਇਕ ਦਿਨ ਖ਼ਤਮ ਹੋਏਗਾ ਤੇ ਉਹ ਸਰੋਤ ਨਾਲ ਜੁੜਨਗੇ। ਇਸ ਵਾਸਤੇ ਜੋ ਗਹਿਰਾਈ ਵਿਚ ਸੁਣ ਰਿਹਾ ਹੈ, ਉਸ ਨੂੰ ਸੁਰਤ ਕਹਿੰਦੇ ਨੇ ਔਰ ਜਿਸ ਦਿਨ ਸੁਰਤ ਆ ਗਈ, ਉਸ ਨੂੰ ਸਰੋਤਾ ਕਹਿੰਦੇ ਨੇ। ਸੁਣਦਿਆਂ ਸੁਣਦਿਆਂ ਸਰੋਤੇ ਨੂੰ ਜੇ ਸਮਝ ਆ ਜਾਏ ਤੇ ਕਹਿੰਦੇ ਨੇ ਸੁਰਤ ਆ ਗਈ, ਪਰ ਜਿਸ ਨੂੰ ਸਮਝ ਆ ਗਈ, ਇਕ ਦਿਨ ਉਸ ਦੀ ਸੁਰਤ ਜੁੜ ਜਾਂਦੀ ਹੈ। ਸੁਰਤ ਐਸਾ ਸ਼ਬਦ ਹੈ, ਜਿਸ ਦੇ ਤਿੰਨ ਅਰਥ ਹਨ—(1) ਸੁਣਨਾ, (2) ਸਮਝਣਾ, (3) ਜੁੜਨਾ—ਜੋ ਸੁਣ ਰਿਹਾ ਹੈ, ਉਸ ਨੂੰ ਸੁਰਤ ਆ ਗਈ, ਉਸ ਦੀ ਸੁਰਤ ਜੁੜ ਗਈ ਤੇ ਮੂਲ ਤੋਂ ਗੱਲ ਸਮਝ ਵਿਚ ਆ ਜਾਏਗੀ। ਸਾਹਿਬ ਗੁਰੂ ਨਾਨਕ ਦੇਵ ਜੀ ਫ਼ੁਰਮਾਨ ਕਰਦੇ ਨੇ:

**ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥**

*(ਜਪੁ ਜੀ ਸਾਹਿਬ)*

ਕਿਧਰੇ ਸੁਣੇ ਤੇ ਸਹੀ, ਅਨੰਤ ਵੱਡਮੁੱਲੇ ਰਤਨ, ਜੋ ਦੈਵੀ ਗੁਣਾਂ ਦੇ ਨੇ, ਪਰਗਟ ਹੋ ਜਾਣਗੇ। ਕਿਧਰੇ ਸੁਣੇ ਤੇ ਸਹੀ, ਅੰਦਰੋਂ ਸਾਰੇ ਹੀ ਪਾਪ ਨਿਕਲ ਜਾਣਗੇ, ਸਾਰੀ ਮੈਲ ਨਿਕਲ ਜਾਏਗੀ ਔਰ ਮੈਲ ਦੇ ਨਿਕਲਦਿਆਂ ਹੀ, ਪਾਪ ਦੇ ਨਿਕਲਦਿਆਂ ਹੀ ਸਾਰੇ ਦੁਖ ਨਿਕਲ ਜਾਣਗੇ। ਸਾਰੇ ਹੀ ਦੁਖ ਪਾਪ 'ਤੇ ਖੜ੍ਹੇ ਨੇ ਤੇ ਪਾਪ ਹੀ ਮਨ ਦੀ ਮੈਲ ਹੈ। ਬੁਰਾ ਸੁਣਨਾ, ਬੁਰਾ ਸੁਣਨ ਦੀ ਚਾਹਤ, ਬੁਰਾ ਸੋਚਣਾ, ਕਿਸੇ ਦੇ ਧਨ 'ਤੇ ਚੋਟ, ਕਿਸੇ ਦੇ ਤਨ 'ਤੇ ਚੋਟ, ਕਿਸੇ ਦੀ

ਇੱਜ਼ਤ 'ਤੇ ਚੋਟ, ਕਿਸੇ ਦੀ ਅਸਮਤ ਆਬਰੂ 'ਤੇ ਚੋਟ, ਐਸਾ ਸੋਚਣਾ ਹੀ ਮਨ ਦੀ ਮੈਲ ਹੈ। ਏਹੀ ਮੈਲ ਅਨੰਤ ਪਾਪਾਂ ਨੂੰ, ਦੁੱਖਾਂ ਨੂੰ ਜਨਮ ਦੇਂਦੀ ਹੈ। ਸਾਰੇ ਹੀ ਇਹ ਦੁਖ ਮਿਟ ਸਕਦੇ ਨੇ, ਅਗਰ ਪਾਪ ਨਿਕਲ ਜਾਏ, ਬੁਰੀ ਸੋਚਣੀ ਨਿਕਲ ਜਾਏ, ਔਰ ਬੁਰੀ ਸੋਚ ਇਹੀ ਹੈ—ਕਿਸੇ ਦੇ ਤਨ ਨੂੰ ਚੋਟ ਪਹੁੰਚਾਉਣ ਲਈ ਸੋਚਣਾ, ਕਿਸੇ ਦੇ ਧਨ ਨੂੰ ਚੋਟ ਪਹੁੰਚਾਉਣ ਲਈ ਸੋਚਣਾ, ਕਿਸੇ ਦੀ ਇੱਜ਼ਤ ਆਬਰੂ ਨੂੰ ਚੋਟ ਪਹੁੰਚਾਉਣ ਲਈ ਸੋਚਣਾ, ਕਿਸੇ ਦੀ ਅਸਮਤ ਨੂੰ ਚੋਟ ਪਹੁੰਚਾਉਣ ਲਈ ਸੋਚਣਾ। ਬਸ ਇਹ ਹੀ ਪਾਪ ਹੈ ਔਰ ਇਹ ਚੋਟ ਪਹੁੰਚਾਉਣ ਦੀ ਸੋਚ ਜੀਵਨ ਵਿਚ ਅਨੰਤ ਚੋਟਾਂ ਨੂੰ ਜਨਮ ਦਿੰਦੀ ਹੈ, ਅਨੰਤ ਦੁੱਖਾਂ ਨੂੰ ਜਨਮ ਦਿੰਦੀ ਹੈ। ਜੈਸੇ ਗੁਰੂ ਦਾ ਮੰਤ੍ਰ ਸ਼ਬਦ, ਅੰਦਰ ਪ੍ਰਵੇਸ਼ ਕਰ ਗਿਆ ਔਰ ਪ੍ਰਵੇਸ਼ ਕਰੇਗਾ ਸੁਣ ਕੇ, ਅੱਖਾਂ ਦੇ ਰਾਹੀਂ ਸ਼ਬਦ ਅੰਦਰ ਪ੍ਰਵੇਸ਼ ਨਹੀਂ ਕਰ ਸਕਦਾ, ਨਾਸਿਕਾ ਦੇ ਰਾਹੀਂ ਸ਼ਬਦ ਅੰਦਰ ਪ੍ਰਵੇਸ਼ ਨਹੀਂ ਕਰ ਸਕਦਾ, ਸੋਚਣ ਦੇ ਰਾਹੀਂ, ਖੱਲੜੀ ਦੇ ਰਾਹੀਂ ਸ਼ਬਦ ਅੰਦਰ ਪ੍ਰਵੇਸ਼ ਨਹੀਂ ਕਰ ਸਕਦਾ। ਜ਼ਬਾਨ ਸ਼ਬਦ ਨੂੰ ਪ੍ਰਗਟ ਕਰ ਸਕਦੀ ਹੈ, ਪ੍ਰਵੇਸ਼ ਨਹੀਂ ਕਰਾ ਸਕਦੀ, ਕਿਉਂਕਿ ਜ਼ਬਾਨ ਕੋਲ ਸਰੋਤ ਨਹੀਂ ਹੈ, ਸੁਣਨ ਸ਼ਕਤੀ ਨਹੀਂ ਹੈ, ਸਿਰਫ਼ ਕਥਨ ਸ਼ਕਤੀ ਹੈ। ਸ਼ਬਦ ਨੂੰ ਕਥਨ ਕਰਨਾ ਭੋਜਨ ਬਣਾਉਣਾ ਹੈ, ਸ਼ਬਦ ਨੂੰ ਸੁਣ ਲੈਣਾ ਛਕ ਲੈਣਾ ਹੈ। ਬਣਾਉਣਾ ਖਾਣਾ, ਖਾਣਾ ਬਣਾਉਣਾ, ਤੋਂ ਪਹਿਲੇ ਬਣਾਉਣਾ ਪਏਗਾ, ਪਹਿਲੇ ਕਥਨ ਕਰਨਾ ਪਏਗਾ—ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਔਰ ਕਥਨ ਕਰਦਿਆਂ ਹੀ ਸੁਣਨਾ ਪਏਗਾ; ਭੋਜਨ ਅਸੀਂ ਪਹਿਲੇ ਬਣਾਉਂਦੇ ਹਾਂ, ਫਿਰ ਪਰੋਸਦੇ ਹਾਂ, ਫਿਰ ਛਕਦੇ ਹਾਂ ਤੇ ਭਜਨ ਦੀ ਦੁਨੀਆ ਵਿਚ ਤੇ ਇਹ ਹੈ—ਕਥਨ ਕਰਨਾ ਹੈ ਤੇ ਨਾਲ ਹੀ ਸੁਣਨਾ ਹੈ। ਬਣਾਉਣਾ ਹੈ ਖਾਣਾ ਹੈ, ਖਾਣਾ ਹੈ ਬਣਾਉਣਾ ਹੈ। ਬਣਾਉਣਾ ਤੇ ਖਾਣਾ ਇਹ ਇਕੱਠਾ ਹੀ ਕਰਨਾ ਪੈਂਦਾ ਹੈ। ਇਧਰ ਜ਼ਬਾਨ ਕਥਨ ਕਰ ਰਹੀ ਹੈ, ਇਧਰ ਕੰਨ ਸੁਣ ਰਹੇ ਨੇ; ਇਧਰ ਰਸਨਾ ਭੋਜਨ ਬਣਾ ਰਹੀ ਹੈ, ਇਧਰ ਕੰਨ ਛਕ ਰਹੇ ਨੇ :

**ਤ੍ਰਿਪਤਿ ਭਈ ਸਚੁ ਭੋਜਨੁ ਖਾਇਆ ॥**
**ਮਨਿ ਤਨਿ ਰਸਨਾ ਨਾਮੁ ਧਿਆਇਆ ॥੧॥** *(ਧਨਾਸਰੀ ਮ: ੫, ਪੰਨਾ 684)*

ਤ੍ਰਿਪਤੀ ਆ ਗਈ, ਰਸਨਾ ਨੇ ਕਥਨ ਕੀਤਾ ਔਰ ਕੰਨਾਂ ਦੇ ਰਾਹੀਂ ਮਨ ਨੇ ਸੁਣਿਆ, ਇਸ ਤਰੀਕੇ ਨਾਲ ਮਹਾਨ ਤ੍ਰਿਪਤੀ ਆ ਜਾਏਗੀ। ਧਾਰਮਿਕ ਦੁਨੀਆ ਦਾ ਸਾਰਾ ਵਿਕਾਸ ਔਰ ਸੰਸਾਰ ਦੇ ਸਾਰੇ ਸੰਬੰਧ ਸ਼ਬਦ 'ਤੇ ਖੜੇ ਨੇ, ਸਰੋਤ 'ਤੇ ਖੜੇ ਨੇ, ਆਵਾਜ਼ 'ਤੇ ਖੜੇ ਨੇ। ਆਵਾਜ਼ ਦੀ ਬਹੁ-ਪੱਖੀ ਮਹਿਮਾ ਦੇਖੀ ਗਈ ਹੈ; ਪ੍ਰਥਮ ਤਾਂ ਇਹ ਕਿ ਸਾਰਾ ਬ੍ਰਹਿਮੰਡ ਹੀ ਆਵਾਜ਼ ਤੋਂ ਆਇਆ

ਹੈ, ਸ਼ਬਦ ਤੋਂ ਆਇਆ ਹੈ, ਧੁਨੀ ਤੋਂ ਆਇਆ ਹੈ। ਹੁਣ ਤਾਂ ਵਿਗਿਆਨ ਵੀ ਮੰਨਦਾ ਹੈ ਕਿ ਅਰਬਾਂ ਖ਼ਰਬਾਂ ਸਾਲ ਪਹਿਲੇ ਇਕ ਧਮਾਕਾ ਹੋਇਆ ਸੀ, ਉਸੇ ਤੋਂ ਗੈਸ ਹੋਈ, ਧੁੰਧ ਹੋਈ, ਉਹੀ ਕੁਛ ਮੁੱਦਤ ਤੋਂ ਬਾਅਦ ਠੰਡੀ ਹੋ ਗਈ ਤਾਂ ਪਾਣੀ ਬਣਿਆ। ਪਹਿਲਾਂ ਠੋਸ ਜੀਵਨ ਪਾਣੀ ਤੋਂ ਬਣਿਆ ਔਰ ਇਸ ਤਰ੍ਹਾਂ ਵਿਕਾਸ ਕਰਦਿਆਂ ਕਰਦਿਆਂ ਇਹ ਪੱਥਰ, ਇਹ ਮਿੱਟੀ, ਬਨਸਪਤੀ ਦਾ ਰੂਪ ਧਾਰਨ ਕਰ ਗਏ, ਕੀੜੇ-ਮਕੌੜੇ, ਪਸ਼ੂ-ਪੰਖੀਆਂ ਦਾ ਰੂਪ ਧਾਰਨ ਕਰ ਗਏ। ਇਹ ਵਿਕਾਸ ਜਾਰੀ ਰਿਹਾ ਔਰ ਇਹ ਮਨੁੱਖ ਦੀ ਹੋਂਦ ਆਲਮੇ-ਵਜੂਦ ਵਿਚ ਆਈ। ਇਸ ਤਰ੍ਹਾਂ ਇਹ ਸਾਰਾ ਪਸਾਰਾ ਗੈਸ ਦੇ ਰਾਹੀਂ ਹੋਇਆ, ਧੁੰਧ ਦੇ ਰਾਹੀਂ ਹੋਇਆ, ਆਵਾਜ਼ ਦੇ ਰਾਹੀਂ ਹੋਇਆ।

ਧਮਾਕਿਆਂ ਨਾਲ ਬਿਲਡਿੰਗਾਂ ਵਿਚ ਦਰਾੜਾਂ ਪੈਂਦੀਆਂ ਵੇਖੀਆਂ ਨੇ, ਧਮਾਕਿਆਂ ਨਾਲ ਖਿੜਕੀਆਂ ਦੇ ਸੀਸ਼ੇ ਟੁੱਟ ਜਾਂਦੇ ਨੇ ਔਰ ਜ਼ੋਰ ਦੇ ਧਮਾਕੇ ਨਾਲ ਧਰਤੀ ਹਿੱਲ ਜਾਂਦੀ ਹੈ। ਇਕ ਭਾਰੀ ਛਤੀਰ ਜਾਂ ਪੱਥਰ, ਦੇਖਿਆ ਗਿਆ ਹੈ ਕਿ ਜਦ ਮਜ਼ਦੂਰਾਂ ਕੋਲੋਂ ਨਹੀਂ ਚੁੱਕਿਆ ਜਾਂਦਾ ਤੇ ਹੱਲਾ ਕਰਦੇ ਨੇ, ਆਵਾਜ਼ ਕਰਦੇ ਨੇ ਔਰ ਉਹ ਪੱਥਰ ਚੁੱਕਿਆ ਜਾਂਦਾ ਹੈ, ਆਵਾਜ਼ (ਧੁਨੀ) ਦੀ ਸ਼ਕਤੀ ਵਿਚ। ਮੈਦਾਨੇ ਜੰਗ ਵਿਚ ਸੂਰਬੀਰ ਢੰਗ ਨਾਲ ਲੜ ਸਕਣ, ਉਨ੍ਹਾਂ ਦੇ ਜੋਸ਼ ਨੂੰ ਉਭਾਰਿਆ ਜਾਂਦਾ ਹੈ ਸਾਜ਼ਾਂ ਦੀ ਆਵਾਜ਼ ਨਾਲ, ਰਾਗਾਂ ਦੀ ਆਵਾਜ਼ ਨਾਲ; ਹੈਰਾਨਗੀ ਦੀ ਗੱਲ ਹੈ! ਫ਼ੌਜ ਵਿਚ ਬੈਂਡ ਵਾਜੇ, ਪੁਲਿਸ ਵਿਚ ਬੈਂਡ ਵਾਜੇ, ਸਮਝ ਨਹੀਂ ਆਉਂਦੀ, ਇਹ ਸ਼ਸਤਰ ਚਲਾਉਣ ਦੀ ਦੁਨੀਆ, ਲੜਨ ਲੜਾਉਣ ਦੀ ਦੁਨੀਆ, ਆਵਾਜ਼ ਦੀ ਦੁਨੀਆ ਔਰ ਸਾਜ਼ ਦੀ ਗੱਲ! ਦਰਅਸਲ ਸਾਰਾ ਪਸਾਰਾ ਹੀ ਸ਼ਬਦ ਦਾ ਹੈ, ਸ਼ਬਦ ਦੀ ਆਪਣੀ ਖ਼ਾਸ ਮਹਿਮਾ ਹੈ, ਚੂੰਕਿ ਸ਼ਬਦ ਤੋਂ ਸੰਸਾਰ ਆਇਆ ਹੈ, ਸੰਸਾਰ ਵਿਚ ਸ਼ਬਦ ਵਿਆਪਕ ਹੈ, ਸ਼ਬਦ ਅਮਰ ਹੈ, ਸ਼ਬਦ ਸਦੀਵੀ ਹੈ। ਜਦ ਕੋਈ ਉਸ ਅਮਰ ਸ਼ਬਦ ਤਕ ਆਪਣੀ ਸੁਰਤ ਲੈ ਜਾਂਦਾ ਹੈ ਤਾਂ ਅਮਰ ਹੋ ਜਾਂਦਾ ਹੈ, ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ, ਪਰ ਤਾਰਕਿਕ ਜਾਂ ਨਾ-ਸਮਝ ਕਹੀ ਜਾਂਦੇ ਨੇ, ਦੇਹੀ ਗੁਰੂ ਹੈ, ਦੇਹੀ ਗੁਰੂ ਹੈ। ਦਰਅਸਲ ਪੰਜੇ ਤੱਤ ਜੜ੍ਹ ਨੇ ਤੇ ਜਿਨ੍ਹਾਂ ਦੀ ਬੁੱਧੀ ਜੜ੍ਹ ਹੈ, ਉਨ੍ਹਾਂ ਦਾ ਗੁਰੂ ਜੜ੍ਹ ਹੈ। ਜਿਨ੍ਹਾਂ ਦੀ ਬੁੱਧੀ ਵਿਗਸਤ ਹੋ ਗਈ ਹੈ, ਚੇਤਨ ਹੋ ਗਈ ਹੈ, ਉਨ੍ਹਾਂ ਦਾ ਗੁਰੂ ਸ਼ਬਦ ਹੈ, ਕਿਉਂਕਿ ਸ਼ਬਦ ਚੇਤਨ ਹੈ। ਤੇ ਸਾਰੀ ਹਲਚਲ ਹੀ ਮਨੁੱਖ ਦੀ ਦੁਨੀਆ ਵਿਚ ਸ਼ਬਦ ਦੀ ਹੈ ਔਰ ਇਸਦੀ ਖ਼ਾਸ ਅਹਿਮੀਅਤ ਹੈ। ਮਨੁੱਖ ਦੇ ਕੋਲ ਜੋ ਸ਼ਬਦ ਹੈ, ਇਸਦੇ ਕੋਲ ਅੱਖਰ ਵੀ ਹੈ, ਆਵਾਜ਼ ਦੇ ਨਾਲ ਨਾਲ ਅਲਫ਼ਾਜ਼ ਵੀ ਹੈ, ਤਾਰਕਿਕ ਲੋਗਾਂ ਨੂੰ ਸਮਝਾਇਆ ਜਾ ਸਕਦਾ ਹੈ, ਖੇਡ ਤਾਂ ਦੁਨੀਆ ਦੀ ਚਾਰ ਅੱਖਰਾਂ ਦੇ ਆਲੇ-ਦੁਆਲੇ ਘੁੰਮ ਰਹੀ ਹੈ। ਪਰਿਵਾਰ

ਵਿਚ ਸਭ ਬੋਲਾਂ ਦੀ ਖੇਡ ਹੈ, ਸੰਬੰਧ ਜੁੜੇ ਹੋਏ ਨੇ; ਬੋਲ ਤੜਪਾ ਕੇ ਰੱਖ ਦਿੰਦੇ ਨੇ, ਬੋਲ ਕਮਲ ਦੀ ਤਰ੍ਹਾਂ ਖਿੜਾ ਕੇ ਰੱਖ ਦਿੰਦੇ ਨੇ। ਖੇਡ ਤਾਂ ਸਾਰੀ ਬੋਲਾਂ ਦੀ ਹੈ, ਅੱਖਰਾਂ ਦੀ ਹੈ। ਇਕ ਉਦਾਹਰਣ; ਪੰਜ ਸੱਤ ਸਾਲ ਹੋਏ ਨੇ, ਮਾਂ ਬਾਪ ਦਾ ਇਕਲੌਤਾ ਬੇਟਾ ਪਰਦੇਸ ਗਿਆ। ਮਾਂ ਦੀਆਂ ਅੱਖਾਂ ਉਡੀਕ ਕਰ ਰਹੀਆਂ ਹਨ, ਪਿਤਾ ਦਾ ਹਿਰਦਾ ਯਾਦ ਕਰ ਰਿਹਾ ਹੈ, ਭੈਣ ਆਸਾਂ ਲਾਈ ਬੈਠੀ ਹੈ, ਅੱਜ ਵੀਰ ਆਵੇਗਾ, ਕੱਲ ਵੀਰ ਆਵੇਗਾ, ਅੱਜ ਵੀਰ ਆਵੇਗਾ, ਕੱਲ ਵੀਰ ਆਵੇਗਾ, ਇਹ ਸੋਚਦੀ ਹੈ, ਵਿਚਾਰਦੀ ਹੈ। ਰੋਜ਼ ਇਸੇ ਸੋਚ ਵਿਚ ਭੈਣ ਦਾ ਦਿਨ ਲੰਘਦਾ ਹੈ, ਉਡੀਕਦਿਆਂ ਮਾਂ ਦੀ ਰਾਤ ਲੰਘਦੀ ਹੈ, ਯਾਦ ਕਰਦਿਆਂ ਪਿਤਾ ਦਾ ਸਮਾਂ ਲੰਘਦਾ ਹੈ। ਇਕ ਦਿਨ ਘਰ ਵਿਚ ਟੈਲੀਗ੍ਰਾਮ ਆਈ, ਤਾਰ ਆਈ। ਟੈਲੀਗ੍ਰਾਮ ਵਿਚ ਆਖ਼ਰ ਥੋੜ੍ਹੇ ਸ਼ਬਦ ਹੁੰਦੇ ਨੇ, ਥੋੜ੍ਹੇ ਅੱਖਰ ਹੁੰਦੇ ਨੇ ਕਿ ਮੈਂ ਫਲਾਣੇ ਦਿਨ, ਫਲਾਣੇ ਸਮੇਂ ਘਰ ਪਹੁੰਚ ਰਿਹਾ ਹਾਂ। ਇਨ੍ਹਾਂ ਚਾਰ ਅੱਖਰਾਂ ਨੂੰ ਪੜ੍ਹ ਕੇ ਪਿਉ ਦਾ ਹਿਰਦਾ ਬਾਗ਼-ਬਾਗ਼ ਹੋ ਗਿਆ, ਮਾਂ ਦੇ ਕਦਮ ਜ਼ਮੀਨ 'ਤੇ ਨਹੀਂ ਟਿਕਦੇ, ਭੈਣ ਨੇ ਪੈਲਾਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ, ਘਰ ਗੁਲਿਸਤਾਨ ਬਣ ਗਿਆ, ਬਾਗ਼ੋ-ਬਹਾਰਾਂ ਬਣ ਗਿਆ; ਚਾਰ ਅੱਖਰਾਂ ਨੇ ਕਿਤਨੀ ਖ਼ੁਸ਼ੀ ਲਿਆਂਦੀ, ਘਰ ਮੰਗਲ ਅਖਾੜਾ ਬਣ ਗਿਆ, ਘਰ ਖ਼ੁਸ਼ੀਆਂ ਦਾ ਅਖਾੜਾ ਬਣ ਗਿਆ, ਘਰ ਖ਼ੁਸ਼ੀਆਂ ਦਾ ਖ਼ਜ਼ਾਨਾ ਬਣ ਗਿਆ; ਖੇਡ ਚਾਰ ਅੱਖਰਾਂ ਦੀ!

ਇਕ ਦੂਜਾ ਘਰ ਹੈ, ਉਸ ਘਰ ਦਾ ਵੀ ਇਕਲੌਤਾ ਬੇਟਾ ਦੂਰ ਦੁਰਾਡੇ ਦੇਸਾਂ ਪਰਦੇਸਾਂ ਵਿਚ ਗਿਆ ਹੈ, ਔਰ ਇਸ ਘਰ ਵਿਚ ਵੀ ਮਾਂ, ਪਿਉ, ਭੈਣ ਉਡੀਕਾਂ ਵਿਚ ਨੇ, ਯਾਦਾਂ ਵਿਚ ਨੇ, ਆਸਾਂ ਲਾਈ ਬੈਠੇ ਨੇ। ਖ਼ੈਰ! ਇਕ ਦਿਨ ਟੈਲੀਗ੍ਰਾਮ ਆਈ। ਪਿਤਾ ਨੇ ਪੜ੍ਹੀ, ਚਾਰ ਅੱਖਰ ਹੀ ਸਨ, ਬੱਚੇ ਦੇ ਦੋਸਤ ਨੇ ਲਿਖਿਆ ਸੀ ਕਿ ਤੁਹਾਡਾ ਬੱਚਾ, ਤੁਹਾਡਾ ਅਜ਼ੀਜ਼ ਇਕ ਹਾਦਸੇ ਵਿਚ ਮਾਰਿਆ ਗਿਆ ਹੈ; ਐਕਸੀਡੈਂਟ ਹੋਇਆ ਕਾਰ ਦਾ, ਮਾਰਿਆ ਗਿਆ, ਦਮ ਤੋੜ ਗਿਆ। ਉਹ ਚਾਰ ਅੱਖਰ ਪਿਤਾ ਨੇ ਪੜ੍ਹੇ, ਬੱਚੇ ਨੇ ਕੀ ਦਮ ਤੋੜਿਆ, ਪਿਤਾ ਦੇ ਹੀ ਦਮ ਟੁੱਟਣ ਲੱਗੇ। ਮਾਂ, ਉਹਦਾ ਤਾਂ ਮਾਨੋ ਅੱਖਾਂ ਦਾ ਨੂਰ ਚਲਾ ਗਿਆ, ਚਾਨਣ ਚਲਾ ਗਿਆ, ਉਸ ਦੀ ਦੁਨੀਆ ਮਾਨੋ ਅੰਧਕਾਰ ਵਿਚ ਚਲੀ ਗਈ, ਅੰਧੇਰਾ ਹੀ ਅੰਧੇਰਾ! ਪੈਲਾਂ ਪਾਣ ਦੀ ਥਾਂ ਸਿਰ ਪਟਕ ਪਟਕ ਕੇ ਭੈਣ ਨੇ ਧਰਤੀ ਨੂੰ ਤੋੜਨਾ ਸ਼ੁਰੂ ਕੀਤਾ। ਘਰ ਸ਼ਮਸ਼ਾਨਘਾਟ ਬਣ ਗਿਆ, ਘਰ ਮਰਘਟ ਬਣ ਗਿਆ, ਘਰ ਸੋਗ ਦੀ ਭੂਮੀ ਬਣ ਗਿਆ, ਮੁਰਦਨੀ ਛਾ ਗਈ! ਅਗਰ ਕੋਈ ਤਰਕ ਖੜੀ ਕਰੇ, ਸਿਰਫ਼ ਚਾਰ ਅੱਖਰ ਪੜ੍ਹ ਕੇ ਘਰ ਨੂੰ ਸ਼ਮਸ਼ਾਨ ਬਣਾ ਦਿੱਤਾ ਗਿਐ। ਭਾਵੇਂ ਚਾਰ ਅੱਖਰ ਨੇ ਪਰ ਉਸ ਵਿਚ ਸੰਦੇਸ਼ਾ ਹੈ ਜੋ

ਦੁਖ ਨਾਲ ਭਰਿਆ ਹੈ। ਪਹਿਲਾ ਘਰ, ਚਾਰ ਅੱਖਰ ਨੇ, ਭੈਣ ਨੇ ਪੈਲਾਂ ਪਾਉਣੀਆਂ ਸ਼ੁਰੂ ਕੀਤੀਆਂ, ਮਾਂ ਦੇ ਕਦਮ ਜ਼ਮੀਨ 'ਤੇ ਨਹੀਂ ਟਿਕਦੇ, ਅਰ ਪਿਤਾ ਜਿਸ ਦਾ ਹਿਰਦਾ ਬਾਗ਼ਿ-ਬਹਾਰ ਹੋ ਗਿਆ। ਕੋਈ ਉਨ੍ਹਾਂ ਨੂੰ ਆਖੇ ਕਿ ਚਾਰ ਅੱਖਰ ਪੜ੍ਹ ਕੇ ਘਰ ਨੂੰ ਤੁਸੀਂ ਗੁਲਿਸਤਾਨ ਬਣਾ ਲਿਐ, ਬਾਗ਼ਿ-ਬਹਾਰਾਂ ਬਣਾ ਲਿਐ; ਭਾਵੇਂ ਚਾਰ ਅੱਖਰ ਨੇ, ਪਰ ਕਿਸੇ ਦੀ ਆਮਦ ਦਾ ਸੰਦੇਸ਼ਾ ਹੈ, ਔਰ ਇਨ੍ਹਾਂ ਚਾਰ ਅੱਖਰਾਂ ਵਿਚ ਐਸਾ ਸੰਦੇਸ਼ਾ ਹੈ, ਘਰ ਬਾਗ਼ਿ-ਬਹਾਰਾਂ ਬਣ ਗਿਆ ਹੈ। ਭਾਵੇਂ ਸ਼ਬਦ ਇਕੋ ਹੈ—ਵਾਹਿਗੁਰੂ ਵਾਹਿਗੁਰੂ ਤੇ ਭਾਵੇਂ ਸ਼ਬਦ ਗੁਰਬਾਣੀ ਦੇ ਰੂਪ ਵਿਚ ਅਨੇਕਾਂ ਨੇ, ਪਰ ਕਿਸੇ ਦਾ ਸੰਦੇਸ਼ਾ ਹੈ, ਇਸ ਆਵਾਜ਼ ਵਿਚ ਕਿਸੇ ਦਾ ਰੂਪ ਹੈ, ਇਨ੍ਹਾਂ ਸ਼ਬਦਾਂ ਵਿਚ ਕਿਸੇ ਦਾ ਸਰੂਪ ਹੈ, ਇਨ੍ਹਾਂ ਸ਼ਬਦਾਂ ਵਿਚ ਕਿਸੇ ਦਾ ਸੰਦੇਸ਼ਾ ਹੈ, ਇਨ੍ਹਾਂ ਸ਼ਬਦਾਂ ਵਿਚ ਕਿਸੇ ਦੀ ਸਮਝ ਹੈ। ਇਕਾਗਰਤਾ ਨਾਲ, ਧਿਆਨਪੂਰਬਕ ਜਦ ਕੋਈ ਇਨ੍ਹਾਂ ਸ਼ਬਦਾਂ ਨੂੰ ਸਮਝਦਾ ਹੈ ਤਾਂ ਪਰਮਾਤਮਾ ਦਾ ਸਰੂਪ ਪ੍ਰਗਟ ਹੁੰਦਾ ਹੈ, ਪਰਮਾਤਮਾ ਦਾ ਸਰੂਪ ਸਾਹਮਣੇ ਆ ਜਾਂਦਾ ਹੈ, ਪਰਮ-ਅਨੰਦ ਪ੍ਰਗਟ ਹੋ ਜਾਂਦਾ ਹੈ, ਔਰ ਹਿਰਦਾ ਬਾਗ਼ਿ-ਬਹਾਰਾਂ ਬਣ ਜਾਂਦਾ ਹੈ, ਹਿਰਦੇ ਦਾ ਆਂਗਨ ਗੁਲਿਸਤਾਨ ਬਣ ਜਾਂਦਾ ਹੈ। ਖੇਡ ਤਾਂ ਸਾਰੀ ਬੋਲਾਂ ਦੀ ਹੈ, ਸ਼ਬਦਾਂ ਦੀ ਹੈ। ਅਕਲ ਦੇ ਅੰਧੇ, ਜੜ੍ਹ ਬੁੱਧੀ ਰੱਖਣ ਵਾਲੇ ਜੋ ਤਨ ਤੋਂ ਉੱਚੇ ਨਹੀਂ ਉਠ ਸਕੇ, ਜੋ ਹੱਡ ਮਾਸ ਨਾੜੀ ਦੇ ਪਿੰਜਰ ਤੋਂ ਉੱਚੇ ਨਹੀਂ ਉਠ ਸਕੇ, ਕਹੀ ਜਾਂਦੇ ਨੇ ਕਿ ਗੁਰੂ ਦੇਹੀ ਹੈ, ਗੁਰੂ ਦੇਹੀ ਹੈ। ਦੇਹੀ ਵਿਚੋਂ ਸ਼ਬਦ ਕੱਢ ਦਿਉ, ਦੇਹੀ ਮਿੱਟੀ ਦੀ ਢੇਰੀ ਹੈ। ਜਿਨ੍ਹਾਂ ਸ਼ਬਦਾਂ ਦਾ ਇਤਨਾ ਪਸਾਰਾ ਹੈ, ਉਸ ਸ਼ਬਦ ਨੂੰ ਪਿੱਛੇ ਰੱਖ ਕੇ ਦੇਹੀ ਨੂੰ ਅੱਗੇ ਕਰਨਾ, ਇਹ ਤਾਂ ਇਸ ਤਰ੍ਹਾਂ ਹੋਇਆ, ਜੀਵਤ ਮਨੁੱਖ ਨੂੰ ਧੱਕੇ ਮਾਰ ਕੇ ਕਬਰ ਦੀ ਪੂਜਾ ਕਰਨਾ। ਚੱਲ ਰਿਹਾ ਹੈ ਐਸਾ ਜਗਤ ਵਿਚ, ਕਿਉਂਕਿ ਧਰਮ ਦੀ ਸੂਝ-ਬੂਝ ਨਹੀਂ ਹੈ, ਨਾ ਪਰਮਾਤਮਾ ਦੀ ਸਮਝ, ਨਾ ਗੁਰੂ ਦੀ ਸਮਝ।

ਮੈਂ ਫਿਰ ਦੁਹਰਾਵਾਂ ਕਿ ਪਰਮਾਤਮਾ ਘਰ ਹੈ, ਗੁਰੂ ਦਰ ਹੈ। ਘਰ ਵਿਚ ਪ੍ਰਵੇਸ਼ ਤਾਂ ਮਿਲਦਾ ਹੈ, ਪਹਿਲਾਂ ਮਨੁੱਖ ਦਰ ਵਿਚ ਪਰਵੇਸ਼ ਕਰੇ; ਪਰਮਾਤਮਾ ਦੀ ਸਮਝ ਤਾਂ ਮਿਲਦੀ ਹੈ, ਪਹਿਲੇ ਗੁਰੂ ਨੂੰ ਸਮਝੇ। ਪਰਮਾਤਮਾ ਤਕ ਪਹੁੰਚਣਾ ਤਦੇ ਨਸੀਬ ਹੁੰਦਾ ਹੈ ਜੇ ਪਹਿਲੇ ਮਨੁੱਖ ਗੁਰੂ ਤਕ ਪਹੁੰਚੇ। ਜੇ ਦਰ ਤਕ ਨਹੀਂ ਪਹੁੰਚਿਆ, ਘਰ ਕਿਸ ਤਰ੍ਹਾਂ ਪਹੁੰਚੇਗਾ। ਉਸ ਦਾ ਘਰ ਪ੍ਰਕਾਸ਼ ਹੈ, ਉਸ ਦਾ ਦਰ ਨਾਦ ਹੈ ਔਰ ਦਰ ਆਣ ਜਾਣ ਦਾ ਵਸੀਲਾ ਹੈ।

**ਉਤਪਤਿ ਪਰਲਉ ਸਬਦੇ ਹੋਵੈ॥**
**ਸਬਦੇ ਹੀ ਫਿਰਿ ਓਪਤਿ ਹੋਵੈ॥** *(ਮਾਝ ਮ: ੩, ਪੰਨਾ 117)*

ਇਹ ਆਉਣਾ ਜਾਣਾ ਸ਼ਬਦ ਤੋਂ ਹੋ ਰਿਹਾ ਹੈ। ਪ੍ਰਭੂ ਦਾ ਇਹ ਦਰ ਗੁਰੂ ਕਹਿਲਾਉਂਦਾ ਹੈ; ਗੁਰੂ ਦਵਾਰ ਹੈ, ਗੁਰੂ ਦੀਵਾਰ ਨਹੀਂ। ਦੀਵਾਰ ਰਸਤਾ ਰੋਕ ਦਿੰਦੀ ਹੈ ਔਰ ਦਰ ਰਸਤਾ ਦੇ ਦਿੰਦਾ ਹੈ, ਅਰ ਪਰਮਾਤਮਾ ਦਾ ਇਹ ਦਰ ਕਦੀ ਬੰਦ ਨਹੀਂ ਹੁੰਦਾ। ਇਹ ਬੋਲ ਬ੍ਰਹਿਮੰਡ ਵਿਚ ਸਦਾ ਜਾਰੀ ਹੈ—"ਠਾਕੁਰੁ ਹਮਰਾ ਸਦ ਬੋਲੰਤਾ॥" ਇਹ ਦਰਵਾਜ਼ਾ ਕਦੇ ਵੀ ਬੰਦ ਨਹੀਂ ਹੁੰਦਾ। ਭਗਤ ਕਬੀਰ ਨੇ ਇਸ ਨੂੰ ਬੜੇ ਆਲਿਮਾਨਾ ਢੰਗ ਨਾਲ ਬਿਆਨ ਕੀਤਾ ਹੈ:

**ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ॥**
**ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ॥੬੬॥**

*(ਸਲੋਕ ਕਬੀਰ ਜੀ, ਪੰਨਾ 1367)*

ਜਿਹੜਾ ਦਰ ਐਸਾ ਹੈ, ਜਿਹੜਾ ਕਦੀ ਬੰਦ ਨਹੀਂ ਹੁੰਦਾ; ਜਿਹੜਾ ਦਰ ਐਸਾ ਹੈ, ਜਿਥੇ ਕੋਈ ਰੋਕਦਾ ਹੀ ਨਹੀਂ, ਬਾਹਰੋਂ ਕੋਈ ਵੀ, ਕਦੀ ਵੀ ਰੋਕ ਨਹੀਂ ਖੜੀ ਕਰ ਸਕਦਾ, ਸ਼ਬਦ ਦੇ ਜਪ ਤੇ ਸ਼ਬਦ ਦੇ ਸਰੋਤ 'ਤੇ। ਭਾਵੇਂ ਪ੍ਰਹਿਲਾਦ ਨੂੰ ਜੇਲ੍ਹ ਵਿਚ ਪਾ ਦਿੱਤਾ ਗਿਆ, ਭੁੱਖਾ ਤੇ ਪਿਆਸਾ ਛੱਡ ਦਿੱਤਾ ਗਿਆ, ਪਰ ਰਾਮ ਨਾਮ ਦੀ ਧੁਨੀ ਉਸ ਨੇ ਜੇਲ੍ਹ ਦੀ ਕੋਠੜੀ ਵਿਚ ਵੀ ਅਲਾਪੀ ਹੋਈ ਹੈ, ਜੇਲ੍ਹ ਵੀ ਹਰੀ ਦਾ ਮੰਦਰ ਬਣਿਆ ਹੋਇਆ ਹੈ, ਜੇਲ੍ਹ ਵੀ ਸਤਿਸੰਗ ਦਾ ਅਖਾੜਾ ਬਣਿਆ ਹੋਇਆ ਹੈ ਔਰ ਪ੍ਰਹਿਲਾਦ ਅਨੰਦਤ ਹੈ ਜੇਲ੍ਹ ਵਿਚ, ਮਸਤੀ ਵਿਚ ਹੈ। ਭਾਵੇਂ ਪਿਤਾ ਦੀ ਗੋਦ ਨਸੀਬ ਨਹੀਂ ਹੋਈ, ਮਤ੍ਰੇਈ ਮਾਂ ਨੇ ਧੱਕੇ ਮਾਰ ਕੇ ਪਰ੍ਹੇ ਸੁੱਟਿਆ ਧ੍ਰੂ ਨੂੰ ਔਰ ਜੰਗਲ ਵਿਚ ਤਨਹਾ ਹੈ, ਪਰ ਸ਼ਬਦ ਦੀ ਧੁਨ ਅਲਾਪੀ, 'ਓਮ, ਓਮ' ਤੇ ਉਹ ਪ੍ਰਗਟ ਹੋ ਗਿਆ, ਉਸ ਨੂੰ ਜਗਤ-ਪਿਤਾ ਦੀ ਗੋਦ ਨਸੀਬ ਹੁੰਦੀ ਹੈ। ਬਾਹਰੋਂ ਕੋਈ ਵੀ ਪਰਿਸਥਿਤੀ ਗੁਰੂ ਤਕ ਪਹੁੰਚਣ ਤਕ ਰੋਕ ਨਹੀਂ ਖੜੀ ਕਰ ਸਕਦੀ। ਸ਼ਬਦ ਦਾ ਜਪ ਮਨੁੱਖ ਭੁੱਖੇ ਪੇਟ ਵੀ ਕਰ ਸਕਦਾ ਹੈ, ਔਰ ਸ਼ਬਦ ਦੇ ਜਪ ਨੇ ਰਜਾ ਕੇ ਰੱਖ ਦੇਣਾ ਹੈ:

**ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥੩॥**

*(ਸੂਹੀ ਮ: 4, ਪੰਨਾ 757)*

ਬ੍ਰਹਮ ਨਾਦ, ਬ੍ਰਹਮ ਸ਼ਬਦ ਪਰਮ-ਅਨੰਦ ਨੂੰ ਪੈਦਾ ਕਰ ਦੇਵੇਗਾ, ਭੁੱਖ ਨੂੰ ਹਟਾ ਦੇਵੇਗਾ, ਮਿਟਾ ਦੇਵੇਗਾ। ਇਹ ਤਾਂ ਅਸੀਂ ਪਰਤੱਖ ਰੂਪ ਵਿਚ ਦੇਖਦੇ ਹਾਂ ਕਿ ਦੁਖੀ ਮਨੁੱਖ ਜ਼ਿਆਦਾ ਖਾਂਦਾ ਹੈ, ਉਸ ਦੇ ਅੰਦਰ ਇਕ ਖ਼ਲਾਅ ਹੈ, ਖ਼ਾਲੀਪਨ ਹੈ, ਜੋ ਭੋਜਨ ਨਾਲ ਭਰਦਾ ਹੈ ਔਰ ਭੋਜਨ ਦੇ ਰਸ ਤੋਂ ਬਿਨਾਂ ਇਹ ਕੁਝ ਵੀ ਨਹੀਂ ਜਾਣਦਾ। ਦੁਖੀ ਬੰਦਾ ਬਾਰ ਬਾਰ ਖਾਏਗਾ, ਬਹੁਤ ਖਾਏਗਾ, ਕਿਉਂਕਿ ਅੰਦਰੋਂ ਖ਼ਾਲੀ ਹੈ। ਦੇਖਦੇ ਹਾਂ ਕਿ ਖ਼ੁਸ਼ੀ ਵਿਚ ਭੁੱਖ ਘਟ ਜਾਂਦੀ ਹੈ,

ਕਈ ਦਫ਼ਾ ਮਿਟ ਜਾਂਦੀ ਹੈ। ਇਕਲੌਤੇ ਬੱਚੇ ਦੀ ਘਰ ਵਿਚ ਸ਼ਾਦੀ ਹੈ, ਮਾਂ ਦੇ ਪੈਰ ਜ਼ਮੀਨ 'ਤੇ ਨਹੀਂ ਟਿਕਦੇ, ਤਰ੍ਹਾਂ ਤਰ੍ਹਾਂ ਦੇ ਪਕਵਾਨ ਘਰ ਵਿਚ ਬਣੇ ਹੋਏ ਨੇ, ਲੋਕੀਂ ਖਾ ਰਹੇ ਨੇ, ਮਹਿਮਾਨ ਖਾ ਰਹੇ ਨੇ, ਸਹੇਲੀਆਂ ਮਾਂ ਨੂੰ ਆ ਕੇ ਆਖਦੀਆਂ ਨੇ—ਆ ਤੂੰ ਵੀ ਖਾ। ਕਹਿੰਦੀ ਹੈ—ਮੈਨੂੰ ਭੁੱਖ ਨਹੀਂ ਹੈ। ਅਰ ਖ਼ੁਸ਼ੀ ਨੇ ਭੁੱਖ ਮਿਟਾ ਦਿੱਤੀ ਹੈ। ਪਰਮਾਤਮਾ ਦਾ ਨਾਮ ਬਹੁਤ ਵੱਡੀ ਖ਼ੁਸ਼ੀ ਹੈ, ਇਹ ਭੁੱਖ ਨੂੰ ਮਿਟਾ ਦੇਂਦੀ ਹੈ। ਅਨੰਦ ਕਮਜ਼ੋਰ ਨਹੀਂ ਹੋਣ ਦੇਂਦਾ, ਅਨੰਦ ਉਹ ਪਰਮ ਖ਼ੁਸ਼ੀ ਹੈ ਜੋ ਵਜ਼ਨ ਨਹੀਂ ਘਟਣ ਦੇਂਦੀ। ਕਹਾਵਤ ਪ੍ਰਚਲਤ ਹੈ—ਫੁਲਿਆ ਨਹੀਂ ਸਮਾਉਂਦਾ, ਇਹ ਤਾਂ ਖ਼ੁਸ਼ੀ ਨਾਲ ਫੁੱਲ ਗਿਆ ਹੈ। ਵਾਕਈ ਖ਼ੁਸ਼ੀ ਮਜ਼ਬੂਤ ਕਰ ਦਿੰਦੀ ਹੈ, ਖ਼ੁਸ਼ੀ ਤਾਕਤਵਰ ਬਣਾ ਦਿੰਦੀ ਹੈ, ਜਦ ਕਿ ਗ਼ਮ ਨਿਢਾਲ ਕਰ ਦਿੰਦਾ ਹੈ, ਕਮਜ਼ੋਰ ਕਰ ਦਿੰਦਾ ਹੈ, ਮੁਰਦਾ ਕਰ ਦਿੰਦਾ ਹੈ।

**ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ ॥**

*(ਸਿਰੀਰਾਗੁ ਮ: ੧, ਪੰਨਾ 16)*

ਜਦ ਨਾਮ ਦੀ ਖ਼ੁਸ਼ੀ ਮਿਲ ਜਾਂਦੀ ਹੈ, ਭੁੱਖ ਵੀ ਰਜੇਵਾਂ ਬਣ ਜਾਂਦੀ ਹੈ। "ਜੇ ਭੁਖ ਦੇਹਿ ਤ ਇਤ ਹੀ ਰਾਜਾ ਦੂਖ ਵਿਚਿ ਸੂਖ ਮਨਾਈ ॥" ਸਾਰੇ ਭੋਜਨ ਦੇ ਰਸ ਸ਼ਬਦ ਤੋਂ ਬਣਨ ਲੱਗ ਪੈਂਦੇ ਹਨ, ਜੈਸੇ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

**ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥**
**ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥.....**
**ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥**
**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥**

*(ਸਿਰੀਰਾਗੁ ਮ: ੧, ਪੰਨਾ 16)*

ਮੈਂ ਇਹ ਜੋ ਪ੍ਰਭੂ ਦਾ ਨਾਮ ਸੁਣਿਆ, ਸਾਰੇ ਸਲੂਣੇ ਪਦਾਰਥ ਛਕ ਲਏ। ਨਮਕ ਨੂੰ ਸਰਬ-ਰਸ ਕਹਿੰਦੇ ਨੇ; ਦਾਲ ਬਣੀ ਹੋਈ ਹੈ, ਸਬਜ਼ੀਆਂ ਬਣੀਆਂ ਹੋਈਆਂ ਨੇ, ਨਮਕ ਨਾਲ ਸਭ ਸੁਆਦਲੀ ਬਣ ਜਾਏਗੀ, ਇਸ ਵਾਸਤੇ ਨਮਕ ਸਰਬ-ਰਸ ਹੈ। ਸਾਰੇ ਪ੍ਰਭੂ-ਰਸ ਪ੍ਰਾਪਤ ਹੋ ਗਏ ਜਦ ਤੇਰਾ ਸ਼ਬਦ ਸੁਣਿਆ; ਸਾਰੀ ਮਿਠਾਸ ਜੀਵਨ ਨੂੰ ਪ੍ਰਾਪਤ ਹੋ ਗਈ, ਜਦ ਤੇਰੇ ਨਾਮ ਨੂੰ ਮੰਨ ਲਿਆ; ਸਾਰੇ ਖਟ-ਮਿਠੇ ਸਲੂਣੇ ਪਦਾਰਥ ਛਕ ਲਏ; ਜਦੋਂ ਰਸਨਾ ਨੇ ਉਚਾਰਨ ਕੀਤਾ—'ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ,' ਔਰ ਜੀਵਨ ਰਸਾਂ ਦੀ ਖਾਣ ਬਣ ਗਿਆ। "ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥" ਜ਼ਬਾਨ ਦੇ ਰਸ ਦੀ ਖ਼ਾਤਰ ਖਾਧਾ ਅਰ ਫਿਰ ਖਾਧਾ, ਭੁੱਖ ਹੈ ਵੀ

ਨਹੀਂ ਸੀ ਤਾਂ ਵੀ ਖਾਧਾ ਔਰ ਬਾਰ ਬਾਰ ਖਾ ਰਿਹਾ ਹੈ, ਕਿਉਂਕਿ ਅੰਦਰ ਖ਼ਾਲੀਪਣ ਹੈ; ਕਿਉਂਕਿ ਉਸ ਨੂੰ ਭਰਨ ਦਾ ਵਸੀਲਾ ਇਸ ਦੇ ਪਾਸ ਭੋਜਨ ਹੈ, ਔਰ ਬਾਰ ਬਾਰ ਦਾ, ਭੁੱਖ ਤੋਂ ਬਿਨਾਂ ਇਹ ਭੋਜਨ ਖਾਣਾ, ਅੰਦਰ ਦੇ ਖ਼ਲਾਅ ਨੂੰ ਭਰਨ ਦਾ ਇਹ ਸਾਧਨ ਜੁਟਾਣਾ, ਸਰੀਰ ਵਿਚ ਅਨੇਕਾਂ ਰੋਗਾਂ ਨੂੰ ਜਨਮ ਦਿੰਦਾ ਹੈ, ਮਨ ਵਿਚ ਅਨੇਕਾਂ ਰੋਗਾਂ ਨੂੰ ਜਨਮ ਦਿੰਦਾ ਹੈ, ਅਨੇਕਾਂ ਵਿਕਾਰਾਂ ਨੂੰ ਜਨਮ ਦਿੰਦਾ ਹੈ। ਪਰ ਨਾਮ ਨੂੰ ਜਪਣ ਵਾਲਾ ਮਨੁੱਖ, ਸ਼ਬਦ ਨੂੰ ਸੁਣਨ ਵਾਲਾ ਮਨੁੱਖ ਇਤਨੀ ਖ਼ੁਸ਼ੀ ਵਿਚ ਆ ਜਾਂਦਾ ਹੈ ਕਿ ਉਸ ਦੀ ਭੁੱਖ ਘਟ ਜਾਂਦੀ ਹੈ :

**ਓਨੀ੍ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥**
**ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥**

*(ਵਾਰ ਆਸਾ ਮ: ੧, ਪੰਨਾ 467)*

ਭਾਵੇਂ ਉਨ੍ਹਾਂ ਕੋਲ ਬਹੁਤਾਤ ਵਿਚ ਪਦਾਰਥ ਨਹੀਂ, ਪਰ ਭੁੱਖ ਘਟ ਗਈ, ਕਿਉਂ ? ਅੰਦਰੂਨੀ ਖ਼ੁਸ਼ੀ ਵਧ ਗਈ, ਅੰਦਰ ਦਾ ਅਨੰਦ ਵਧ ਗਿਆ। ਉਸ ਰਸ ਤੋਂ ਵਿਹਲ ਨਹੀਂ ਮਿਲਦੀ ਔਰ ਉਹ ਮਹਾਂ ਰਸ ਤਾਕਤ ਦਿੰਦਾ ਹੈ, ਸ਼ਕਤੀ ਦਿੰਦਾ ਹੈ, ਸਫੁਰਤੀ ਦਿੰਦਾ ਹੈ, ਤਾਜ਼ਗੀ ਦਿੰਦਾ ਹੈ।

ਕਾਸ਼ ! ਮਨੁੱਖੀ ਦੁਨੀਆ ਨੂੰ ਇਤਨੀ ਸੂਝ ਆ ਜਾਏ, ਸਮਝ ਆ ਜਾਏ; ਗੁਰੂ ਦੀ ਸਮਝ ਆ ਜਾਏ, ਘਰ ਦੀ ਸਮਝ ਆ ਜਾਏ ਤੇ ਕਿਧਰੇ ਦਰ ਤਕ ਪਹੁੰਚ ਆ ਜਾਏ, ਤੋ ਘਰ ਵਿਚ ਪਰਵੇਸ਼ ਨਸੀਬ ਹੁੰਦਾ ਹੈ। ਘਰ ਹੈ ਪਰਮਾਤਮਾ, ਦਰ ਹੈ ਗੁਰੂ; ਜੋ ਪਰਕਾਸ਼ ਦੇ ਰੂਪ ਵਿਚ ਪਰਮਾਤਮਾ ਹੈ, ਉਹ ਸ਼ਬਦ ਦੇ ਰੂਪ ਵਿਚ ਗੁਰੂ ਹੈ, ਔਰ ਜੋ ਸ਼ਬਦ ਦੇ ਰੂਪ ਵਿਚ ਗੁਰੂ ਹੈ, ਉਹ ਹੀ ਪਰਕਾਸ਼ ਦੇ ਰੂਪ ਵਿਚ ਪਰਮਾਤਮਾ ਹੈ। ਪਰਮਾਤਮਾ ਦੇ ਅਰਥ ਪਰਕਾਸ਼ ਔਰ ਗੁਰੂ ਦੇ ਅਰਥ ਵੀ ਪਰਕਾਸ਼। ਅੰਧਕਾਰ ਮਿਟਾ ਕੇ ਚਾਨਣਾ ਕਰਨ ਵਾਲਾ ਦਰ ਵਿਚ ਪਰਵੇਸ਼ ਹੋਇਆ ਅਰ ਜੈਸੇ ਹੀ ਪਰਵੇਸ਼ ਹੋਇਆ, ਰੌਸ਼ਨੀ ਵਿਚ ਪਰਵੇਸ਼ ਹੋ ਗਿਆ, ਚਾਨਣੇ ਵਿਚ ਪਰਵੇਸ਼ ਹੋ ਗਿਆ ਕਿਉਂਕਿ ਘਰ ਦਰ ਆ ਕੇ ਚਾਨਣਾ ਹੈ, ਪਰਕਾਸ਼ ਹੈ; ਪਰਮਾਤਮਾ ਪਰਕਾਸ਼ ਹੈ। ਗੁਰੂ ਸ਼ਬਦ ਹੈ ਅਰ ਉਸ ਸ਼ਬਦ ਵਿਚ ਪਰਵੇਸ਼, ਪਰਕਾਸ਼ ਵਿਚ ਪਰਵੇਸ਼ ਹੈ; ਸ਼ਬਦ ਵਿਚ ਆ ਜਾਣਾ ਚਾਨਣੇ ਵਿਚ ਆ ਜਾਣਾ ਹੈ। ਅਰ ਸ਼ਬਦ ਵਿਚ ਆ ਜਾਣਾ ਕੀ ਹੈ ? ਕਥਨ ਕਰਨਾ ਔਰ ਸੁਣਨਾ। ਇਸ ਵਾਸਤੇ ਉਨ੍ਹਾਂ ਅਗੰਮੀ ਸ਼ਬਦਾਂ ਨੂੰ ਜੋ ਸਿੱਧੇ ਪਰਮਾਤਮਾ ਤੋਂ ਆਏ ਨੇ, ਸੁਣਨ ਦੀ ਇਤਨੀ ਮਹਾਨਤਾ ਹੈ ਕਿ ਮਹਾਰਾਜ ਕਹਿੰਦੇ ਨੇ—ਸੁਣ

ਕੇ ਮਨੁੱਖ ਸਿੱਧ ਬਣ ਜਾਂਦਾ ਹੈ, ਪੀਰ ਬਣ ਜਾਂਦਾ ਹੈ, ਨਾਥ ਬਣ ਜਾਂਦਾ ਹੈ :

**ਸੁਣਿਐ ਸਿਧ ਪੀਰ ਸੁਰਿ ਨਾਥ ॥**
**ਸੁਣਿਐ ਧਰਤਿ ਧਵਲ ਆਕਾਸ ॥** *(ਜਪੁ ਜੀ ਸਾਹਿਬ)*

ਸੁਣਨਾ ਕਿਤਨਾ ਮਹਾਨ ਹੈ! ਸੁਣ ਕੇ ਹੀ ਧਰਤੀ ਦੇ ਗੁੱਝੇ ਭੇਤਾਂ ਦਾ ਪਤਾ ਚੱਲਦਾ ਹੈ, ਆਕਾਸ਼ ਦੇ ਬਾਰੇ ਗਿਆਨ ਹੋ ਜਾਂਦਾ ਹੈ, ਆਕਾਸ਼ ਦੀ ਮਹਾਨਤਾ ਦਾ ਪਤਾ ਚੱਲਦਾ ਹੈ। ਸੁਣਦਿਆਂ ਸੁਣਦਿਆਂ ਉਹ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਕਿ ਮਨੁੱਖ ਸਮੇਂ ਦੀ ਗਰਦਿਸ਼ ਤੋਂ ਨਿਕਲ ਜਾਂਦਾ ਹੈ, ਔਰ ਸਮੇਂ ਦੀ ਗਰਦਿਸ਼ ਜਨਮ ਮਰਨ ਦਾ ਗੇੜ ਹੈ, ਜਨਮ ਮਰਨ ਦੇ ਗੇੜ ਵਿਚੋਂ ਨਿਕਲ ਜਾਂਦਾ ਹੈ। ਭਗਤ ਜਨ ਸੁਣ ਸੁਣ ਕੇ ਵਿਗਸਦੇ ਹਨ, ਖਿੜਦੇ ਹਨ ਔਰ ਸੁਣ ਸੁਣ ਕੇ ਉਨ੍ਹਾਂ ਦੇ ਦੁੱਖਾਂ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਸੁਣਦਿਆਂ ਹੀ ਮਨੁੱਖ ਸ਼ਿਵਜੀ ਜੈਸੀ, ਵਿਸ਼ਨੂੰ ਜੈਸੀ, ਬ੍ਰਹਮਾ ਜੈਸੀ ਸੂਝ ਪ੍ਰਾਪਤ ਕਰ ਲੈਂਦਾ ਹੈ ਔਰ ਸੁਣਦਿਆਂ ਸੁਣਦਿਆਂ ਉਸ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ ਜੋ ਦੇਵਤਿਆਂ ਜੈਸੀ ਹੁੰਦੀ ਹੈ। ਜਿਸ ਕੋਲ ਦੈਵੀ ਸ਼ਕਤੀ ਹੁੰਦੀ ਹੈ, ਸੁਣਦਿਆਂ ਸੁਣਦਿਆਂ ਸਤਿਵਾਦੀ ਹੋ ਜਾਂਦਾ ਹੈ, ਸੱਚ ਦੀ ਮੂਰਤੀ ਹੋ ਜਾਂਦਾ ਹੈ, ਸੰਤੋਖੀ ਹੋ ਜਾਂਦਾ ਹੈ, ਦਾਨੀ ਹੋ ਜਾਂਦਾ ਹੈ, ਗਿਆਨੀ ਹੋ ਜਾਂਦਾ ਹੈ :

**ਸੁਣਿਐ ਸਤੁ ਸੰਤੋਖੁ ਗਿਆਨੁ ॥**
**ਸੁਣਿਐ ਅਠਸਠਿ ਕਾ ਇਸਨਾਨੁ ॥** *(ਜਪੁ ਜੀ ਸਾਹਿਬ)*

ਸੁਣਦਿਆਂ ਸੁਣਦਿਆਂ ਉਹ ਇਸ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ ਕਿ ਅਠਾਹਠ ਤੀਰਥ ਉਸ ਦੇ ਕਦਮਾਂ ਤੋਂ ਸਦਕੇ ਕੀਤੇ ਜਾ ਸਕਦੇ ਹਨ, ਕੁਰਬਾਨ ਕੀਤੇ ਜਾ ਸਕਦੇ ਹਨ।

ਸ਼ਬਦ ਸੁਣਨ ਦਾ ਵਿਸ਼ਾ ਹੈ ਔਰ ਅਧਿਆਤਮਕ ਵਿਕਾਸ ਸਾਰਾ ਸੁਣਨ 'ਤੇ ਖੜਾ ਹੈ। ਸੰਸਾਰ ਦਾ ਸਾਰਾ ਵਿਕਾਸ ਭੁੱਖ 'ਤੇ ਅਤੇ ਕਿਸੇ ਹੱਦ ਤਕ ਅੱਖਾਂ 'ਤੇ ਖੜਾ ਹੈ। ਕੋਈ ਅੰਧਾ ਮਨੁੱਖ ਸਾਇੰਟਿਸਟ ਨਹੀਂ ਹੋ ਸਕਦਾ, ਵਿਗਿਆਨਕ ਨਹੀਂ ਹੋ ਸਕਦਾ; ਜੋ ਪਦਾਰਥ ਨੂੰ ਦੇਖ ਹੀ ਨਹੀਂ ਸਕਦਾ, ਉਹ ਪਦਾਰਥਾਂ ਦੀ ਖੋਜ ਕਿਸ ਤਰ੍ਹਾਂ ਕਰੇਗਾ, ਦ੍ਰਿਸ਼ਟੀ ਬੜੀ ਗਹਿਰੀ ਚਾਹੀਦੀ ਹੈ, ਪਦਾਰਥਾਂ ਦੇ ਗੁੱਝੇ ਰਾਜ਼ਾਂ ਦਾ ਕਿਵੇਂ ਪਤਾ ਲਗਾ ਸਕੇਗਾ। ਤੇ ਅੰਧਾ ਮਨੁੱਖ ਵਿਗਿਆਨਕ ਨਹੀਂ ਹੋ ਸਕੇਗਾ, ਸਾਇੰਟਿਸਟ ਨਹੀਂ ਹੋ ਸਕੇਗਾ। ਬਹਿਰਾ ਮਨੁੱਖ, ਗੁੰਗਾ ਮਨੁੱਖ, ਸੰਤ ਨਹੀਂ ਹੋ ਸਕੇਗਾ, ਭਗਤ ਨਹੀਂ ਹੋ ਸਕੇਗਾ। ਜੋ ਸ਼ਬਦ ਨੂੰ ਅਲਾਪ ਕੇ ਸੁਣ ਹੀ ਨਹੀਂ ਸਕਦਾ, ਉਸ ਦੇ ਅੰਦਰ ਦੀਆਂ ਸੁੱਤੀਆਂ ਸ਼ਕਤੀਆਂ ਜਾਗਦੀਆਂ ਨਹੀਂ। ਅਸੀਂ ਉਤਨੇ ਹੀ ਨਹੀਂ ਜਿਤਨੇ ਦਿਸ ਰਹੇ ਹਾਂ, ਬਹੁਤ ਕੁਛ ਪਿਆ ਹੈ

ਇਸ ਪਿੰਡ ਵਿਚ, ਬਹੁਤ ਕੁਛ ਪਿਆ ਹੈ ਇਸ ਬ੍ਰਹਿਮੰਡ ਵਿਚ। ਜੋ ਕੁਛ ਇਸ ਬ੍ਰਹਿਮੰਡ ਵਿਚ ਹੈ, ਉਹੋ ਕੁਛ ਇਸ ਪਿੰਡ ਵਿਚ ਹੈ:

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥**

*(ਧਨਾਸਰੀ ਪੀਪਾ ਜੀ, ਪੰਨਾ 695)*

ਬ੍ਰਹਿਮੰਡ ਦੀ ਤਾਂ ਸਾਰੀ ਦੀ ਸਾਰੀ ਖੋਜ ਅੱਖਾਂ ਦੇ ਆਸਰੇ 'ਤੇ ਹੈ, ਪਿੰਡ ਦੀ ਸਾਰੀ ਦੀ ਸਾਰੀ ਖੋਜ ਸੁਣਨ ਦੇ ਆਸਰੇ 'ਤੇ ਹੈ। ਪਿੰਡ ਵਿਚ ਜੋ ਕੁਛ ਪ੍ਰਾਪਤ ਹੋ ਸਕਦਾ ਹੈ, ਉਹ ਸਿਰਫ਼ ਖੋਜ ਹੀ ਹੈ, ਪ੍ਰਾਪਤ ਤੇ ਹੋਇਆ ਹੋਇਆ ਹੈ, ਪਿੰਡ ਦੇ ਅੰਦਰ ਮੌਜੂਦ ਹੈ ਪਰ ਉਸ ਦਾ ਬੋਧ ਨਹੀਂ ਹੈ। ਅਚੇਤ ਹਾਂ, ਸੁੱਤੀ ਹੋਈ ਚੇਤਨਾ ਜੈਸੇ ਜੈਸੇ ਜਾਗਦੀ ਜਾਏਗੀ, ਇਸ ਪਿੰਡ ਵਿਚੋਂ ਬ੍ਰਹਿਮੰਡ ਪ੍ਰਗਟ ਹੁੰਦਾ ਜਾਏਗਾ ਔਰ ਇਕ ਦਿਨ ਨੌ ਨਿਧਿ ਨਾਮ ਵੀ ਇਸੇ ਹੀ ਪਿੰਡ ਵਿਚੋਂ ਪ੍ਰਗਟ ਹੋਏਗਾ:

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥**
**ਦੇਹੀ ਮਹਿ ਇਸ ਕਾ ਬਿਸ੍ਰਾਮੁ॥** *(ਸੁਖਮਨੀ ਸਾਹਿਬ, ਪੰਨਾ 293)*

ਕਿਉਂਕਿ ਅਸੀਂ ਅਚੇਤ ਹਾਂ, ਨੌ ਨਿਧਿ ਨਾਮ ਦਾ ਪਤਾ ਨਹੀਂ ਚੱਲ ਰਿਹਾ ਔਰ ਇਸ ਪਿੰਡ ਵਿਚ ਜੋ ਬ੍ਰਹਿਮੰਡ ਹੈ, ਉਸ ਦਾ ਬੋਧ ਨਹੀਂ ਹੋ ਰਿਹਾ। ਸੁੱਤੇ ਹੋਏ ਨੂੰ ਜਗਾਣ ਦਾ ਵਸੀਲਾ ਖੜਾਕ ਹੈ, ਆਵਾਜ਼ ਹੈ, ਬਹੁਤ ਗਹਿਰੀ ਨੀਂਦ ਸੁੱਤਾ ਹੋਇਆ ਹੈ, ਜ਼ਰਾ ਉੱਚੀ ਆਵਾਜ਼, ਜੈਸੇ ਹੀ ਆਵਾਜ਼ ਉਸ ਦੇ ਕੰਨਾਂ ਵਿਚ ਪਵੇਗੀ, ਜਾਗ ਪਏਗਾ, ਜਾਗਦਿਆਂ ਸਭ ਕੁਛ ਦਿਖਾਈ ਦੇਵੇਗਾ। ਜੋ ਇਸ ਦੀਆਂ ਅੱਖਾਂ ਦੇ ਸਾਹਮਣੇ, ਸੁੱਤਿਆਂ ਨਹੀਂ, ਪਦਾਰਥ ਦਿਖਾਈ ਦੇ ਰਿਹਾ ਹੈ, ਉਹ ਪਰਮਾਤਮਾ ਨਹੀਂ, ਤੇ ਅਸੀਂ ਪਦਾਰਥ ਦੇ ਤਲ ਤਕ ਜਾਗੇ ਤੇ ਪਰਮਾਤਮਾ ਦੇ ਤਲ ਤਕ ਸੁੱਤੇ ਹੋਏ ਹਾਂ। ਭੋਜਨ ਦਾ ਰਸ ਆਇਆ, ਭਜਨ ਦਾ ਰਸ ਨਹੀਂ ਆਇਆ, ਤੇ ਚੇਤਨਾ ਭੋਜਨ ਦੇ ਤਲ 'ਤੇ ਜਾਗੀ ਹੋਈ ਪਰ ਭਜਨ ਦੇ ਤਲ 'ਤੇ ਸੁੱਤੀ ਹੋਈ ਹੈ। ਗਰਮ ਤੇ ਸਰਦ ਸਪਰਸ਼ ਹੋ ਰਿਹਾ ਹੈ, ਠੋਸ ਤੇ ਨਰਮ ਖੱਲੜੀ ਨੂੰ ਸਪਰਸ਼ ਹੋ ਰਿਹਾ ਹੈ ਪਰ ਪਰਮਾਤਮਾ ਨਹੀਂ, ਦਰਅਸਲ ਅਸੀਂ ਸਪਰਸ਼ਤਾ ਦੇ ਦਲ 'ਤੇ ਜਾਗੇ ਹੋਏ ਹਾਂ ਪਰ ਪਰਿਪੂਰਨ ਪਰਮਾਤਮਾ ਜੋ ਕਿਧਰੇ ਹਵਾ ਬਣ ਕੇ ਸਾਨੂੰ ਸਪਰਸ਼ ਕਰ ਰਿਹਾ ਹੈ, ਕਿਧਰੇ ਪਾਣੀ ਬਣ ਕੇ ਸਾਨੂੰ ਛੂਹ ਰਿਹਾ ਹੈ, ਕਿਧਰੇ ਸੂਰਜ ਦੀ ਕਿਰਨ ਬਣ ਕੇ ਸਾਨੂੰ ਛੂਹ ਰਿਹਾ ਹੈ, ਪਤਾ ਨਹੀਂ ਚੱਲ ਰਿਹਾ ਕਿਉਂਕਿ ਸੁੱਤੇ ਹੋਏ ਹਾਂ; ਅਸੀਂ ਉਨ੍ਹਾਂ ਮਹਾਨ ਸੁਗੰਧੀਆਂ ਦੇ ਤਲ 'ਤੇ ਸੁੱਤੇ ਹੋਏ ਹਾਂ, ਜੋ ਈਸ਼ਵਰਮਈ ਹੈ; ਈਸ਼ਵਰ ਗੁਪਤ ਹੈ, ਈਸ਼ਵਰ ਨਾਦ ਹੈ, ਈਸ਼ਵਰ ਸਵਾਦ ਹੈ, ਈਸ਼ਵਰ ਮਹਾਨ ਰਸ ਹੈ, ਈਸ਼ਵਰ ਮਹਾਨ ਸੁਗੰਧ ਹੈ ਔਰ ਈਸ਼ਵਰ

ਮਹਾਂ ਕੋਮਲ ਹੈ, ਮਹਾਂ ਸੀਤਲ ਹੈ; ਜਾਂ ਇਸ ਤਰ੍ਹਾਂ ਕਹਿ ਲਈਏ ਕਿ ਚੇਤਨਾ ਦਾ ਕੋਈ ਦਸ ਫ਼ੀ ਸਦੀ ਹਿੱਸਾ ਜਾਗਿਆ ਹੋਇਆ ਹੈ, 90 ਫ਼ੀ ਸਦੀ ਮਨੁੱਖ ਸੁੱਤਾ ਹੋਇਆ ਹੈ। ਕੁਛ ਤਾਂ ਐਸੇ ਨੇ ਕਿ 10 ਫ਼ੀ ਸਦੀ ਵੀ ਜਾਗੇ ਹੋਏ ਨਹੀਂ ਹਨ। ਇਕ ਦੋ ਫ਼ੀ ਸਦੀ, ਜੈਸੇ ਕਿ ਪਸ਼ੂ, ਥੋੜ੍ਹਾ ਬੋਧ ਹੈ, ਆਪਣੇ ਰਿਜ਼ਕ ਦੀ ਤਲਾਸ਼ ਕਰ ਲੈਂਦੇ ਨੇ ਤੇ ਰਿਜ਼ਕ ਕੀ ਹੈ, ਇਸ ਦਾ ਉਨ੍ਹਾਂ ਨੂੰ ਥੋੜ੍ਹਾ ਜਿਹਾ ਬੋਧ ਹੈ। ਇਸ ਤਰੀਕੇ ਨਾਲ ਉਂਞ ਤਾਂ ਮਨੁੱਖ ਵੀ ਜੀ ਰਹੇ ਨੇ, ਜਿਨ੍ਹਾਂ ਨੂੰ ਪਾਤਸ਼ਾਹ ਕਹਿ ਰਹੇ ਨੇ :

**ਕਰਤੂਤਿ ਪਸੂ ਕੀ ਮਾਨਸ ਜਾਤਿ ॥**
**ਲੋਕ ਪਚਾਰਾ ਕਰੈ ਦਿਨੁ ਰਾਤਿ ॥** *(ਸੁਖਮਨੀ ਸਾਹਿਬ, ਪੰਨਾ 267)*

ਤੋ ਜਗਾਣ ਦਾ ਤਰੀਕਾ ਇਕ ਹੈ ਰਸਨਾ, ਜਪ ਕਰ 'ਵਾਹਿਗੁਰੂ ਵਾਹਿਗੁਰੂ' ਤੇ ਮਨ ਸਰੋਤਾ ਬਣੇ; ਜ਼ਬਾਨ ਵਕਤਾ ਬਣੇ ਤੇ ਮਨ ਸਰੋਤਾ ਬਣੇ। ਜ਼ਬਾਨ ਦਾ ਬੋਲਿਆ ਹੋਇਆ ਵਾਕ ਮਨ ਤਾਂ ਹੀ ਸੁਣ ਸਕੇਗਾ ਜੇ ਕੰਨਾਂ ਦੇ ਉਪਕਰਣ ਹੈਨ, ਕਿਉਂਕਿ ਕੰਨਾਂ ਰਾਹੀਂ ਸੁਣ ਸਕਾਂਗੇ, ਤੋ ਜ਼ਬਾਨ ਬੋਲੇ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ, ਕੰਨ ਸੁਣਨ। ਜੈਸੇ ਜੈਸੇ ਮਨ ਸੁਣੇਗਾ, ਸੁਣਦਾ ਜਾਏਗਾ, ਅੰਦਰ ਦੀਆਂ ਸੁੱਤੀਆਂ ਸ਼ਕਤੀਆਂ ਜਾਗਦੀਆਂ ਜਾਣਗੀਆਂ। ਇਹ ਬਿਲਕੁਲ ਠੀਕ ਹੈ ਕਿ ਜੀਵਨ ਸੁੱਤਾ ਪਿਆ ਹੈ।

**ਜਾਗਤੁ ਸੋਇਆ ਜਨਮੁ ਗਵਾਇਆ ॥** *(ਸੂਹੀ ਕਬੀਰ, ਪੰਨਾ 792)*

ਇਹ ਥੋੜ੍ਹਾ ਜਿਹਾ ਜਾਗਿਆ ਹੋਇਆ ਹੈ ਪਰ ਚੇਤਨਾ ਦੇ ਤਲ 'ਤੇ ਸੁੱਤਾ ਹੋਇਆ ਹੈ, ਜਨਮ ਅੰਵਾਈ ਗਵਾ ਰਿਹਾ ਹੈ। ਕਿਵੇਂ ਜਗਾਈਏ :

**ਸਿਮਰਿ ਸਿਮਰਿ ਗੁਰੁ ਸਤਿਗੁਰੁ ਅਪਨਾ ਸਗਲਾ ਦੂਖੁ ਮਿਟਾਇਆ ॥**
*(ਸੋਰਠਿ ਮ: ੫, ਪੰਨਾ 619)*

ਸਿਮਰਨ ਦੁਆਰਾ ਹੀ ਸੁੱਤੇ ਮਨ ਨੂੰ ਤੇ ਸੁੱਤੀ ਹੋਈ ਚੇਤਨਾ ਨੂੰ ਜਗਾਇਆ ਜਾ ਸਕਦਾ ਹੈ। ਸਿਮਰਨ ਕਿਵੇਂ ਕਰਨਾ ਹੈ :

**ਗਾਵੀਐ ਸੁਣੀਐ ਮਨਿ ਰਖੀਐ ਭਾਉ ॥**
**ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥** *(ਜਪੁ ਜੀ ਸਾਹਿਬ)*

ਰਸਨਾ ਗਾਇਨ ਕਰੇ ਔਰ ਮਨ ਸੁਣੇ। ਮਨ ਦੀ ਇਕ ਆਦਤ ਹੈ, ਇਹ ਵਕਤਾ ਹੈ, ਬੋਲਦਾ ਹੈ, ਸੁਣਦਾ ਨਹੀਂ। ਜ਼ਬਾਨ ਬੋਲ ਸਕਦੀ ਹੈ, ਸੁਣ ਨਹੀਂ ਸਕਦੀ; ਮਨ ਬੋਲ ਵੀ ਸਕਦਾ ਹੈ ਔਰ ਸੁਣ ਵੀ ਸਕਦਾ ਹੈ। ਪਰ ਆਦਤ ਅਨੁਸਾਰ ਇਹ ਸਿਰਫ਼ ਬੋਲਦਾ ਹੈ, ਵਕਤਾ ਹੈ, ਹਰ ਵਕਤ ਬੋਲਦਾ ਹੈ, ਇਸ ਨੂੰ ਸਰੋਤਾ

ਬਣਾਉਣਾ ਹੈ। ਇਹ ਸੁਣੇ ਔਰ ਜੈਸੇ ਹੀ ਇਹ ਉਸ ਬ੍ਰਹਮ ਨਾਦ ਨੂੰ, ਗੁਰੂ-ਮੰਤ੍ਰ ਨੂੰ, ਗੁਰੂਵਾਕ ਨੂੰ ਸੁਣੇਗਾ, ਇਸ ਦੀਆਂ ਸੁੱਤੀਆਂ ਹੋਈਆਂ ਸ਼ਕਤੀਆਂ ਜਾਗਣਾ ਆਰੰਭ ਕਰ ਦੇਣਗੀਆਂ। ਔਰ ਜਿਤਨਾ ਜਾਗਾਂਗੇ, ਉਤਨਾ ਸਵਾਦ ਆਵੇਗਾ। ਜਿਤਨਾ ਜਾਗਾਂਗੇ, ਉਤਨਾ ਹੀ ਪ੍ਰਭੂ ਦਾ ਰੂਪ ਪ੍ਰਦਰਸ਼ਿਤ ਹੋਵੇਗਾ। ਜਿਤਨਾ ਜਾਗਾਂਗੇ, ਉਤਨਾ ਹੀ ਪਰਮਾਤਮਾ ਮਹਿਸੂਸ ਹੋਵੇਗਾ। ਜਿਤਨਾ ਜਾਗਾਂਗੇ, ਉਤਨੀ ਹੀ ਪ੍ਰਭੂ ਦੀ ਮਹਿਕ ਆਵੇਗੀ, ਸੁਗੰਧ ਆਵੇਗੀ। ਤੋ ਸਪਸ਼ਟ ਹੋਇਆ, ਨਹੀਂ ਦਿਖਾਈ ਦੇ ਰਿਹਾ ਪ੍ਰਭੂ, ਚੇਤਨਾ ਸੁੱਤੀ ਹੋਈ ਹੈ, ਇਸ ਵਾਸਤੇ ਅਸੀਂ ਕਹਿੰਦੇ ਹਾਂ ਭਗਤਾਂ ਨੂੰ, ਸੰਤਾਂ ਨੂੰ ਕਿ ਇਹ ਜਾਗੇ ਹੋਏ ਨੇ, ਇਹ ਸੁੱਤੇ ਹੋਏ ਵੀ ਜਾਗੇ ਹੋਏ ਨੇ, ਜਦ ਕਿ ਆਮ ਜਗਤ ਜਾਗਿਆ ਹੋਇਆ ਵੀ ਸੁੱਤਾ ਹੋਇਆ ਹੈ। ਵਾਹਿਗੁਰੂ ਵਾਹਿਗੁਰੂ ਦੀ ਧੁਨੀ ਅਗਰ ਮਨ ਸੁਣੇ, ਔਰ ਸੁਣਨਾ ਹੀ ਸਰੋਤਾ ਬਣੇ, ਸੁਰਤਿ ਵਿਚ ਹੋਣਾ ਹੈ ਔਰ ਸਹਿਜੇ ਸਹਿਜੇ ਸਮਝ ਆ ਜਾਏਗੀ, ਸੁਰਤਿ ਆ ਜਾਏਗੀ ਔਰ ਜੈਸੇ ਜੈਸੇ ਸੁਰਤਿ ਆ ਜਾਏਗੀ, ਸੁਰਤਿ ਜੁੜ ਜਾਏਗੀ। ਇਸ ਵਾਸਤੇ ਸੁਰਤਿ ਦੇ ਅਰਥ ਸਰੋਤਾ, ਸੁਰਤਿ ਦੇ ਅਰਥ ਸੁਣਨਾ, ਸੁਰਤਿ ਦੇ ਅਰਥ ਸਮਝਣਾ ਔਰ ਸੁਰਤਿ ਦੇ ਅਰਥ ਜੁੜ ਜਾਣਾ ਹੈ। ਪੂਰਨ ਚੇਤਨਾ ਦੇ ਜਾਗਦਿਆਂ ਹੀ ਮਨੁੱਖ ਪੂਰਨ ਮਨੁੱਖ ਬਣ ਜਾਂਦਾ ਹੈ ਕਿਉਂਕਿ ਪੂਰਨ ਵਿਚ ਲੀਨ ਹੋ ਜਾਂਦਾ ਹੈ ਔਰ ਪੂਰਨ ਦਾ ਅਨੰਦ ਮਾਣਦਾ ਹੈ, ਪੂਰਨ ਦਿਖਾਈ ਦਿੰਦਾ ਹੈ, ਪੂਰਨ ਸੁਣਾਈ ਦਿੰਦਾ ਹੈ, ਪੂਰਨ ਦੀ ਮਹਿਕ ਆ ਰਹੀ ਹੈ, ਪੂਰਨ ਦਾ ਚਾਰੇ ਪਾਸੇ ਪ੍ਰਕਾਸ਼ ਹੈ, ਐਸਾ ਉਸ ਨਾਮ-ਅਭਿਆਸੀ ਨੂੰ ਬੋਧ ਹੋ ਜਾਂਦਾ ਹੈ। ਤੋ ਸਾਰੀ ਦੁਨੀਆ ਸ਼ਬਦਾਂ 'ਤੇ ਖੜੀ ਹੈ। ਜੈਸੇ ਹਰ ਮਨੁੱਖ ਸਾਇੰਟਿਸਟ ਨਹੀਂ ਹੈ, ਮਿਹਨਤ ਕਰ ਕੇ, ਖੋਜ ਕਰ ਕੇ ਕੋਈ ਸਾਇੰਟਿਸਟ ਬਣਦਾ ਹੈ। ਹਰ ਮਨੁੱਖ ਭਗਤ ਨਹੀਂ ਹੈ, ਹਰ ਮਨੁੱਖ ਸੰਤ ਨਹੀਂ ਹੈ, ਹਰ ਮਨੁੱਖ ਕੋਲ ਪ੍ਰਭੂ ਦਾ ਗਿਆਨ ਨਹੀਂ ਹੈ। ਜੈਸੇ ਕਿ ਹਰ ਮਨੁੱਖ ਦੇ ਕੋਲ ਪਦਾਰਥ ਦਾ ਗਿਆਨ ਨਹੀਂ ਹੈ, ਹਰ ਮਨੁੱਖ ਦੇ ਕੋਲ ਪਰਮਾਤਮਾ ਦਾ ਗਿਆਨ ਵੀ ਨਹੀਂ ਹੈ। ਪਦਾਰਥ ਦਾ ਗਿਆਨੀ ਸਾਇੰਟਿਸਟ, ਪਰਮਾਤਮਾ ਦਾ ਗਿਆਨੀ, ਦੋਵੇਂ ਹੀ ਬਹੁਤ ਥੋੜ੍ਹੇ ਨੇ ਜਾਂ ਇੰਵ ਕਹਿ ਲਵੋ, ਚਾਹੇ ਪਦਾਰਥ ਦਾ ਗਿਆਨ ਹੈ, ਚਾਹੇ ਪਰਮਾਤਮਾ ਦਾ ਗਿਆਨ ਹੈ, ਪ੍ਰਾਪਤ ਕਰਨਾ ਤਪੱਸਿਆ ਹੈ, ਮਿਹਨਤ ਹੈ। ਵਿਗਿਆਨਕ ਵੀ ਬਹੁਤ ਵੱਡੀ ਤਪੱਸਿਆ ਕਰਦਾ ਹੈ ਔਰ ਜਿਤਨਾ ਜਿਤਨਾ ਉਹ ਪਦਾਰਥ ਦੇ ਤਲ 'ਤੇ ਜਾਗਦਾ ਜਾਂਦਾ ਹੈ, ਪਦਾਰਥ ਦੇ ਭੇਦ ਖੁੱਲ੍ਹਦੇ ਜਾਂਦੇ ਨੇ, ਪਦਾਰਥ ਦੇ ਰਾਜ਼ ਉਜਾਗਰ ਹੁੰਦੇ ਜਾਂਦੇ ਨੇ ਔਰ ਉਹ ਮਹਾਨ ਪਦਾਰਥਾਂ ਦਾ ਗਿਆਨੀ ਬਣ ਜਾਂਦਾ ਹੈ। ਜੈਸੇ ਹੀ ਕੋਈ ਗੁਰੂ-ਮੰਤ੍ਰ ਨੂੰ ਸੁਣਦਾ ਹੈ ਔਰ ਜੈਸੇ ਜੈਸੇ ਸਰੋਤ ਗਹਿਰੀ ਹੁੰਦੀ ਜਾ ਰਹੀ ਹੈ, ਸੁਣਨਾ ਗਹਿਰਾ ਹੁੰਦਾ ਜਾ ਰਿਹਾ ਹੈ, ਵੈਸੇ ਵੈਸੇ ਜਾਗਰਤੀ

ਵਧਦੀ ਜਾ ਰਹੀ ਹੈ ਔਰ ਸੁਰਤਿ ਉੱਚੀ ਹੁੰਦੀ ਜਾ ਰਹੀ ਹੈ। ਜੈਸੇ ਦਰੱਖ਼ਤ ਨੇ ਆਪਣੀਆਂ ਸ਼ਾਖ਼ਾਂ ਅਸਮਾਨ ਤਕ ਲੈ ਜਾਣੀਆਂ ਹੋਵਣ, ਉਹਨੂੰ ਆਪਣੀਆਂ ਜੜ੍ਹਾਂ ਪਹਿਲਾਂ ਪਾਤਾਲ ਤਕ ਲੈ ਜਾਣੀਆਂ ਪੈਂਦੀਆਂ ਹਨ। ਸਰੋਤ ਗਹਿਰੀ ਨਹੀਂ, ਸੁਰਤਿ ਉੱਚੀ ਨਹੀਂ, ਸਮਝ ਵੀ ਉੱਚੀ ਨਹੀਂ; ਗਿਆਨ ਬੁਲੰਦੀਆਂ ਨੂੰ ਤਾਂ ਛੂਹ ਸਕਦਾ ਹੈ, ਜੇ ਬਹੁਤ ਗਹਿਰਾ ਹੋਵੇ। ਧਰਮ ਦੀ ਸਾਰੀ ਸਾਧਨਾ ਸੁਣਨ 'ਤੇ ਖੜੀ ਹੈ। ਤੂੰ ਸਤਿਸੰਗ 'ਤੇ ਜਾ, ਤੂੰ ਕੀਰਤਨ ਸੁਣ, ਕਥਾ ਸੁਣ ਔਰ ਸੁਣਿਆ ਹੋਇਆ ਕੀਰਤਨ, ਸੁਣੀ ਹੋਈ ਕਥਾ ਉਸ ਦਿਨ ਸਫਲ ਹੋ ਗਈ ਜਦ ਤੂੰ ਸਾਧਨਾ ਕਰਨ ਲਈ ਤਿਆਰ ਹੋ ਜਾਏਂ, ਵਾਹਿਗੁਰੂ ਵਾਹਿਗੁਰੂ ਜ਼ਬਾਨ ਜਪੇ ਤੇ ਮਨ ਸੁਣੇ। ਐਸਾ ਜੋ ਜਪਣਾ ਆਰੰਭ ਕਰ ਦਿੰਦਾ ਹੈ, ਉਹਨੂੰ ਸਤਿਸੰਗ ਵਿਚੋਂ ਕਥਾ ਸੁਣਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ ਔਰ ਜਪਦਿਆਂ ਜਪਦਿਆਂ ਜਾਗ ਪਿਆ, ਪੂਰਨ ਪੁਰਖ ਹੋ ਗਿਆ, ਜਪ ਦਾ ਫਲ ਉਸ ਦੀ ਝੋਲੀ ਵਿਚ ਪੈ ਗਿਆ। ਤੋ ਇਸ ਤਰੀਕੇ ਨਾਲ ਧਰਮ ਦੀ ਸਾਰੀ ਸਾਧਨਾ ਬੋਲਣ 'ਤੇ ਅਤੇ ਸੁਣਨ 'ਤੇ ਖੜੀ ਹੈ। ਇਸ ਵਾਸਤੇ ਜੋ ਜਿਤਨਾ ਗਹਿਰਾ ਸਰੋਤਾ ਹੋਵੇਗਾ, ਉਹ ਉਤਨਾ ਹੀ ਉੱਚਾ ਭਗਤ ਹੋਵੇਗਾ, ਬ੍ਰਹਮ ਗਿਆਨੀ ਹੋਵੇਗਾ, ਸੰਤ ਹੋਵੇਗਾ; ਸ਼ਬਦ ਦੀ ਆਪਣੀ ਮਹਿਮਾ ਹੈ :

**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥**

*(ਸੋਰਠਿ ਮ: ੧, ਪੰਨਾ 635)*

ਤੋ ਇਕ ਸੱਚਾਈ ਹੈ ਕਿ ਜੋ ਜੰਮਦਾ ਹੈ ਤੇ ਮਰਦਾ ਹੈ, ਉਹ ਪਰਮਾਤਮਾ ਨਹੀਂ ਹੈ; ਜੋ ਜੰਮਦਾ ਹੈ ਤੇ ਮਰਦਾ ਹੈ ਉਹ ਗੁਰੂ ਵੀ ਨਹੀਂ ਹੈ। ਜੋ ਪ੍ਰਕਾਸ਼ ਦੇ ਰੂਪ ਵਿਚ ਪਰਮਾਤਮਾ ਹੈ, ਉਹ ਸ਼ਬਦ ਦੇ ਰੂਪ ਵਿਚ ਗੁਰੂ ਹੈ। ਜਪ ਦੀਆਂ ਜੋ ਗਹਿਰਾਈਆਂ ਨੇ ਔਰ ਅਵਸਥਾਵਾਂ ਨੇ, ਉਸ ਨੂੰ ਮੈਂ ਬਿਆਨ ਕਰਨ ਲੱਗਾ ਹਾਂ ਤਾਂ ਕਿ ਸ਼ਬਦ ਦੀ ਮਹਿਮਾ ਦਾ ਪਤਾ ਲੱਗੇ ਔਰ ਪਰਮਾਤਮਾ ਦਾ ਬੋਧ ਹੋ ਸਕੇ।

ਜੈਸੇ ਅਸੀਂ ਆਪਣੇ ਮਨ ਦੇ ਅੰਦਰ ਬੋਲਣ ਦਾ ਫੁਰਨਾ ਪੈਦਾ ਕਰਦੇ ਹਾਂ, ਇਸੇ ਹੀ ਫੁਰਨੇ ਸ਼ਕਤੀ ਦੇ ਨਾਲ ਪਵਨ ਨਾਭੀ ਨਾਲ ਟਕਰਾਂਦੀ ਹੈ ਔਰ ਨਾਭੀ ਇਕ ਐਸੇ ਸਾਜ਼ ਦੀ ਤਰ੍ਹਾਂ ਹੈ ਜੋ ਫੂਕਦਿਆਂ ਹੀ ਪਵਨ ਨਾਲ ਵੱਜਦਾ ਹੈ; ਜੈਸੇ ਸ਼ਹਿਨਾਈ, ਜੈਸੇ ਮੁਰਲੀ, ਨਰਸਿੰਗਾ, ਸ਼ੰਖ ਜਾਂ ਅੱਜ ਦਾ ਸਾਜ਼ ਹਾਰਮੋਨੀਅਮ, ਸਭ ਪਵਨ ਦੇ ਟਕਰਾਉ ਨਾਲ ਵੱਜਦੇ ਹਨ। ਨਾਭੀ ਨਾਲ ਵੀ ਜੈਸੇ ਪਵਨ ਟਕਰਾਂਦੀ ਹੈ ਤੋ ਆਵਾਜ਼ ਪੈਦਾ ਹੁੰਦੀ ਹੈ। ਜੈਸੇ ਹੀ ਬੋਲ ਦਾ ਕੋਈ ਫੁਰਨਾ ਉਪਜਦਾ ਹੈ ਔਰ ਨਾਭੀ ਨਾਲ ਟਕਰਾਂਦਾ ਹੈ, ਨਾਭੀ ਕੁਛ ਥੋੜ੍ਹਾ ਜਿਹਾ ਖੁੱਲ੍ਹਦੀ ਹੈ। ਨਾਭੀ ਵਿਚ ਹੀ ਆਖ਼ਰੀ ਪ੍ਰਾਣ ਹੁੰਦਾ ਹੈ, ਜਦ ਮਨੁੱਖ ਪ੍ਰਾਣਾਂ ਨੂੰ

ਤਿਆਗਦਾ ਹੈ, ਜਿਸ ਜਿਸ ਅੰਗ ਵਿਚੋਂ ਪ੍ਰਾਣ ਨਿਕਲਦੇ ਨੇ, ਉਹ ਉਹ ਅੰਗ ਸੁੰਞਾ ਹੁੰਦਾ ਜਾਂਦਾ ਹੈ ਔਰ ਜੈਸੇ ਨਾਭੀ ਵਿਚੋਂ ਪ੍ਰਾਣ ਨਿਕਲਦਾ ਹੈ, ਆਖ਼ਰੀ ਪ੍ਰਾਣ, ਤਾਂ ਸਰੀਰ ਦੀ ਹਾਲਤ ਇਹ ਬਣ ਜਾਂਦੀ ਹੈ:

**ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥**

*(ਮਾਂਝ ਮ: ੫, ਪੰਨਾ 134)*

ਮੁੱਠੀਆਂ ਬੰਦ ਹੁੰਦੀਆਂ ਨੇ, ਦੰਦੀਆਂ ਵਜਦੀਆਂ ਨੇ, ਸਾਰੇ ਸਰੀਰ 'ਤੇ ਕੰਬਣੀ ਛਿੜ ਜਾਂਦੀ ਹੈ ਔਰ ਇਸ ਤਰ੍ਹਾਂ ਸਿਆਹੀ ਫੈਲ ਕੇ ਸਫ਼ੈਦੀ ਆ ਜਾਂਦੀ ਹੈ, ਖ਼ੂਨ ਪਾਣੀ ਹੋ ਜਾਂਦਾ ਹੈ, ਆਖ਼ਰੀ ਪ੍ਰਾਣ ਨਾਭੀ ਵਿਚ। ਨਾਭ ਥੋੜ੍ਹੀ ਜਿਹੀ ਖੁੱਲ੍ਹਦੀ ਹੈ, ਇਹਦੇ ਵਿਚੋਂ ਆਵਾਜ਼ ਪੈਦਾ ਹੁੰਦੀ ਹੈ ਅਰ ਇਸ ਆਵਾਜ਼ ਨੂੰ ਪਰਾ ਆਖਿਆ ਗਿਆ ਹੈ। ਇਹ ਉੱਠ ਕੇ ਜਦ ਹਿਰਦੇ ਤਕ ਪਹੁੰਚਦੀ ਹੈ, ਅਲਫ਼ਾਜ਼ਾਂ ਦੀ ਬਨਾਵਟ ਬਣਦੀ ਹੈ, ਉਸ ਨੂੰ ਬਸੰਤੀ ਕਹਿੰਦੇ ਹਨ। ਉਹ ਹੋਰ ਉੱਚੀ ਉੱਠ ਕੇ ਕੰਠ ਤਕ ਪਹੁੰਚਦੀ ਹੈ, ਪੂਰਾ ਵਾਕ ਬਣ ਜਾਂਦਾ ਹੈ, ਉਸ ਨੂੰ ਮਧਮਾ ਕਹਿੰਦੇ ਨੇ ਔਰ ਜ਼ਬਾਨ ਉਸ ਨੂੰ ਜਦ ਬਿਆਨ ਕਰ ਦੇਂਦੀ ਹੈ, ਉਸ ਨੂੰ ਬੈਖਰੀ ਆਖਦੇ ਨੇ। ਇਸ ਤਰ੍ਹਾਂ ਬਾਣੀ ਦੇ ਇਹ ਚਾਰ ਰੂਪ ਹਨ—ਪਰਾ, ਬਸੰਤੀ, ਮਧਮਾ ਤੇ ਬੈਖਰੀ। ਜ਼ਬਾਨ ਬਾਹਰ ਜੋ ਪ੍ਰਗਟ ਕਰ ਦਿੰਦੀ ਹੈ, ਇਹ ਬੈਖਰੀ ਹੈ ਔਰ ਜ਼ਬਾਨ ਜੋ ਬੋਲੀ ਪ੍ਰਗਟ ਕਰ ਦਿੰਦੀ ਹੈ ਜੋ ਪਰਾ ਤੋਂ ਆਇਆ ਹੁੰਦਾ ਹੈ, ਭਾਵ ਪਵਨ ਦੇ ਟਕਰਾਉ ਨਾਲ ਨਾਭੀ ਤੋਂ ਧੁਨ ਉਠਦੀ ਹੈ।

**ਦੇਹੀ ਮਾਟੀ ਬੋਲੈ ਪਉਣੁ ॥** *(ਗਉੜੀ ਮ: ੧, ਪੰਨਾ 152)*

ਬੋਲਣਾ ਪਵਨ ਤਕ ਦੀ ਪਰਕਿਰਤੀ ਹੈ, ਔਰ ਦੇਖਦੇ ਹਾਂ ਕਿ ਲਾਸ਼ ਪਈ ਹੈ, ਪਾਣੀ ਵੀ ਸਰੀਰ ਵਿਚ ਹੈ, ਮਿੱਟੀ ਦਾ ਢਾਂਚਾ ਵੀ ਪਿਆ ਹੈ, ਪਰ ਸਵਾਸਾਂ ਦੀ ਡੋਰੀ, ਪਵਨ ਦੀ ਡੋਰੀ, ਪ੍ਰਾਣਾਂ ਦੀ ਡੋਰੀ ਟੁੱਟਣ ਕਰਕੇ ਬੋਲਣਾ ਬੰਦ ਹੋ ਗਿਐ, ਕਿਉਂਕਿ ਬੋਲਣਾ ਤਾਂ ਪਵਨ ਕਰਕੇ ਸੀ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪੰਜ ਤੱਤਾਂ ਵਿਚੋਂ ਜਿਥੇ ਧਰਤੀ ਨੂੰ ਮਾਂ ਆਖਿਆ ਹੈ, ਪਾਣੀ ਨੂੰ ਪਿਤਾ ਆਖਿਆ ਹੈ, ਓਥੇ ਪਵਨ ਨੂੰ ਗੁਰੂ ਆਖਿਆ ਹੈ ਔਰ ਸਭ ਤੋਂ ਉੱਚਾ ਸੰਬੰਧ ਗੁਰੂ ਦਾ, ਫਿਰ ਮਾਂ-ਬਾਪ ਦਾ। ਇਸ ਵਾਸਤੇ ਸਲੋਕ ਵਿਚ ਪਵਨ ਨੂੰ ਪਹਿਲ ਦਿੱਤੀ ਹੈ:

**ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥** *(ਜਪੁ ਜੀ ਸਾਹਿਬ)*

ਪਵਨ ਗੁਰੂ ਹੈ। ਭਾਈ ਸਾਹਿਬ ਗੁਰਦਾਸ ਜੀ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਇਸ ਸਲੋਕ ਦੀ ਬਹੁਤ ਸੁੰਦਰ ਵਿਆਖਿਆ ਕਰਦੇ ਨੇ। ਬਹੁਤ ਸਾਰੇ ਗੂੜ੍ਹੇ ਸ਼ਬਦਾਂ ਨੂੰ ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਵਿਚ ਖੋਲ੍ਹਿਆ

ਹੈ। ਇਸ ਵਾਸਤੇ ਉਨ੍ਹਾਂ ਦੀ ਬਾਣੀ ਨੂੰ ਕੁੰਜੀ ਆਖਿਆ ਜਾਂਦਾ ਹੈ। ਕੁੰਜੀ ਤਾਲਾ ਖੋਲ੍ਹਣ ਵਾਸਤੇ ਹੁੰਦੀ ਹੈ। ਤੋ ਭਾਈ ਸਾਹਿਬ ਕਹਿੰਦੇ ਨੇ :

**ਪਉਣੁ ਗੁਰੂ ਗੁਰ ਸਬਦੁ ਹੈ ਵਾਹਗੁਰੂ ਗੁਰ ਸਬਦੁ ਸੁਣਾਇਆ ॥**

*(ਭਾਈ ਗੁਰਦਾਸ ਜੀ)*

ਭਾਵੇਂ ਵਾਹਿਗੁਰੂ, ਗੁਰੂ-ਸ਼ਬਦ ਹੈ, ਗੁਰੂ-ਮੰਤ੍ਰ ਹੈ ਅਰ ਵਾਹਿਗੁਰੂ ਨੇ ਵਾਹਿਗੁਰੂ ਪ੍ਰਗਟ ਕਰਨਾ ਹੈ ਔਰ ਵਾਹਿਗੁਰੂ ਬੋਲ ਸਕੀਏ, ਇਹਦੇ ਲਈ ਪਵਨ ਚਾਹੀਦੀ ਹੈ ਇਸ ਦੇਹੀ ਵਿਚ। ਇਸ ਵਾਸਤੇ ਪਵਨ ਨੂੰ ਸਾਜ਼ ਆਖਿਆ ਹੈ, ਵਾਜਾ ਆਖਿਆ ਹੈ :

**ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥**
**ਵਜਾਇਆ ਵਾਜਾ ਪਉਣ**
**ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ॥**

*(ਰਾਮਕਲੀ ਮ: ੩. ਅਨੰਦੁ, ਪੰਨਾ 922)*

ਵਾਜਾ ਤਾਂ ਆਵਾਜ਼ ਹੈ, ਪਵਨ ਹੈ, ਇਹ ਹਵਾ ਹੈ, ਇਹ ਸਵਾਸ ਹੈ, ਵਾਜਾ ਦੇਹੀ ਹੈ, ਕਿਉਂਕਿ ਬੋਲਣਾ ਸੰਬੰਧ ਜੋੜਨ ਦਾ ਵਸੀਲਾ ਹੈ। ਤੋ ਪਾਤਸ਼ਾਹ ਦੀ ਬਾਣੀ ਐਸਾ ਫ਼ੁਰਮਾਨ ਕਰਦੀ ਹੈ :

**ਬੋਲਨਹਾਰੁ ਪਰਮ ਗੁਰੁ ਏਹੀ ॥** *(ਭੈਰਉ ਕਬੀਰ, ਪੰਨਾ 1158)*

ਏਹੀ ਪਰਮ ਗੁਰੂ ਹੈ ਬੋਲਣਾ, ਬੋਲ ਬੋਲ ਕੇ ਪਰਿਵਾਰ ਨਾਲ ਸੰਬੰਧ ਜੁੜਦੇ ਨੇ, ਸੰਸਾਰ ਨਾਲ ਸੰਬੰਧ ਜੁੜਦੇ ਨੇ। ਬੋਲਦਿਆਂ ਬੋਲਦਿਆਂ ਇਕ ਦਿਨ ਨਿਰੰਕਾਰ ਨਾਲ ਸੰਬੰਧ ਜੁੜ ਜਾਂਦੇ ਹਨ। ਇਸ ਵਾਸਤੇ "ਬੋਲਨਹਾਰੁ ਪਰਮ ਗੁਰਦੇਵ ॥" ਬੋਲਣਾ ਹੀ ਪਰਮ ਗੁਰੂ ਹੈ; ਤੋ ਕੀ ਬੋਲੀਏ :

**ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥** *(ਜਪੁ ਜੀ ਸਾਹਿਬ)*

**ਬਾਬਾ ਬੋਲਨਾ ਕਿਆ ਕਹੀਐ ॥**
**ਜੈਸੇ ਰਾਮ ਨਾਮ ਰਵਿ ਰਹੀਐ ॥੧॥ਰਹਾਉ॥**

*(ਗੋਂਡ ਕਬੀਰ ਜੀ, ਪੰਨਾ 870)*

ਕੀ ਬੋਲੀਏ ? ਉਸ ਰਮੇ ਹੋਏ ਦਾ ਨਾਮ ਅਲਾਪੀਏ, ਜੋ ਰਮਿਆ ਹੋਇਆ ਹੈ।

**ਸ੍ਰੀ ਰਾਮਚੰਦ ਜਿਸੁ ਰੂਪੁ ਨ ਰੇਖਿਆ ॥**
**ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ ॥**

*(ਮਾਰੂ ਮ: ੫, ਪੰਨਾ 1082)*

ਉਹ ਸ੍ਰੀ ਰਾਮ ਚੰਦ ਹੈ, ਜਿਸ ਦਾ ਨਾ ਕੋਈ ਰੂਪ ਹੈ, ਨਾ ਰੰਗ ਹੈ, ਜੋ ਬਣ

ਬਣ ਦੇ ਵਿਚ, ਕਣ ਕਣ ਵਿਚ ਰਮਿਆ ਹੋਇਆ ਹੈ, ਵਿਆਪਕ ਹੈ, ਉਹੀ ਸ੍ਰੀ ਰਾਮ ਚੰਦ ਹੈ। ਐਸਾ ਜੋ ਰਮਿਆ ਹੋਇਆ ਪਰਮਾਤਮਾ ਹੈ, ਧੰਨ ਗੁਰੂ ਨਾਨਕ ਦੇਵ ਜੀ ਦੀ ਪਕੜ ਵਿਚ ਉਸ ਰਾਮ ਦੀ ਆਵਾਜ਼ ਆਈ—ਵਾਹਿਗੁਰੂ ਵਾਹਿਗੁਰੂ ਵਾਹਿਗੁਰੂ। ਤੋ ਬੋਲਣਾ ਕੀ ਹੈ ? ਉਸ ਰਾਮ ਵਿਚੋਂ ਆਇਆ ਹੋਇਆ ਨਾਦ। "ਮੁਹੌ ਕਿ ਬੋਲਣੁ ਬੋਲੀਐ," ਕੀ ਬੋਲੀਏ ? ਵਾਹਿਗੁਰੂ ਵਾਹਿਗੁਰੂ ਵਾਹਿਗੁਰੂ, ਏਹੀ ਬੋਲੀਏ ਔਰ ਜੈਸੇ ਜੈਸੇ ਇਸ ਨੂੰ ਸੁਣਦੇ ਜਾਵਾਂਗੇ, ਸੁੱਤੀ ਹੋਈ ਸ਼ਕਤੀ ਜਾਗਦੀ ਜਾਏਗੀ। ਮੈਂ ਫਿਰ ਅਰਜ਼ ਕਰਾਂ, ਨਾਭੀ ਤੋਂ ਆਵਾਜ਼ ਉੱਠੀ, ਉਸ ਨੂੰ ਸੁਣ ਕੇ ਫਿਰ ਨਾਭੀ ਤਕ ਲੈ ਜਾਣਾ, ਕਿਉਂ ? ਤਾਂ ਕਿ ਨਾਭੀ ਪੂਰੀ ਖੁੱਲ੍ਹੇ। ਔਰ ਇਸ ਤਰ੍ਹਾਂ ਅਨਾਹਦ ਨਾਦ ਵੱਜ ਪੈਂਦਾ ਹੈ, ਤੋ ਫਿਰ ਵਾਹਿਗੁਰੂ ਵਾਹਿਗੁਰੂ ਆਖਣ ਦੀ ਲੋੜ ਨਹੀਂ ਪੈਂਦੀ, ਫਿਰ ਤਾਂ :

**ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥**

*(ਬਿਲਾਵਲੁ ਮ: ੧, ਪੰਨਾ 795)*

ਨਾਦ ਪ੍ਰਾਣਾਂ ਵਿਚ ਵੱਜਣ ਲੱਗ ਪੈਂਦਾ ਹੈ। ਉਹ ਸ਼ਬਦ ਹਰ ਵਕਤ ਸੁਣਾਈ ਦੇਣ ਲੱਗ ਪੈਂਦਾ ਹੈ। ਉਹ ਸ਼ਬਦ ਜੋ ਬ੍ਰਹਿਮੰਡ ਵਿਚ ਵਿਆਪਕ ਹੈ ਔਰ ਹਰ ਵਕਤ ਗੂੰਜ ਰਿਹਾ ਹੈ—"ਠਾਕੁਰ ਹਮਰਾ ਸਦ ਬੋਲੰਤਾ॥" ਨਾਭੀ ਦੋ ਹਾਲਤਾਂ ਵਿਚ ਖੁੱਲ੍ਹਦੀ ਹੈ; ਇਕ ਤਾਂ ਮੌਤ ਦੇ ਸਮੇਂ ਨਾਭੀ ਦੀ ਗੰਢ ਖੁੱਲ੍ਹ ਜਾਂਦੀ ਹੈ—"ਆਜੁ ਕਾਲਿ ਖੁਲੈ੍ ਤੇਰੀ ਗਾਂਠੁਲੀ॥" ਜੈਸੇ ਹੀ ਉਹ ਨਾਭੀ ਖੁੱਲ੍ਹਦੀ ਹੈ, ਆਖ਼ਰੀ ਪ੍ਰਾਣ ਵਿਦਾ ਹੋ ਜਾਂਦਾ ਹੈ, ਤਨ ਦੀ ਮੌਤ ਹੋ ਜਾਂਦੀ ਹੈ। ਅਰ ਇਕ ਇਹ ਨਾਦ ਜਪ ਕਰ ਕੇ ਖੁੱਲ੍ਹਦੀ ਹੈ। ਕਿਹਾ ਗਿਆ ਹੈ ਕਿ ਜਪ ਕਰਨ ਨਾਲ ਇਹ ਜੀਵਨ ਮਰ ਜਾਂਦਾ ਹੈ ਤੇ ਦੂਸਰਾ ਜੀਵਨ ਪ੍ਰਾਪਤ ਹੋ ਜਾਂਦਾ ਹੈ। ਗੁਰਬਾਣੀ ਇੰਞ ਫ਼ੁਰਮਾਨ ਕਰਦੀ ਹੈ :

**ਸਤਿਗੁਰ ਕੈ ਜਨਮੇ ਗਵਨੁ ਮਿਟਾਇਆ॥** *(ਸਿਧ ਗੋਸਟਿ, ਪੰਨਾ 940)*

ਗੁਰੂ ਦੇ ਘਰ ਜਨਮ ਹੋ ਗਿਆ, ਭਾਵ ਜਨਮ ਮਰਨ ਮਿਟ ਗਿਆ। ਸੋ, ਸਤਿਗੁਰੂ ਦੇ ਘਰ ਜਨਮ ਕਿਸ ਤਰ੍ਹਾਂ ਹੋਇਆ ? ਜਦ ਕੋਈ ਜਪ ਕਰਦਾ ਹੈ, ਉਸ ਦਾ ਇਹ ਜੀਵਨ, ਇਹ ਸੰਸਕਾਰ ਮਰਦੇ ਜਾਂਦੇ ਨੇ ਔਰ ਜੈਸੇ ਜੈਸੇ ਨਾਭ ਪੂਰੀ ਖੁੱਲ੍ਹਦੀ ਹੈ, ਸਾਰੇ ਸੰਸਕਾਰ ਮਰ ਜਾਂਦੇ ਨੇ, ਸਾਰੇ ਕਰਮਾਂ ਦੇ ਲੇਖੇ ਮਿਟ ਜਾਂਦੇ ਨੇ, ਮਨ ਦੀ ਮੌਤ ਹੋ ਜਾਂਦੀ ਹੈ ਤੇ ਪਰਮ ਚੇਤਨਾ ਪ੍ਰਗਟ ਹੋ ਜਾਂਦੀ ਹੈ; ਸਰੀਰ ਤਾਂ ਜ਼ਿੰਦਾ ਰਹਿੰਦਾ ਹੈ, ਮਨ ਮਰ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਨੇ :

**ਮਨੁ ਮਰੈ ਧਾਤੁ ਮਰਿ ਜਾਇ॥**
**ਬਿਨੁ ਮਨ ਮੂਏ ਕੈਸੇ ਹਰਿ ਪਾਇ॥** *(ਧਨਾਸਰੀ ਮ: ੩, ਪੰਨਾ 665)*

ਸਰੀਰ ਦੀ ਮੌਤ ਸੰਸਾਰ ਨਾਲ ਸੰਬੰਧ ਤੋੜ ਦਿੰਦੀ ਹੈ, ਮਨ ਦੀ ਮੌਤ ਨਿਰੰਕਾਰ ਨਾਲ ਸੰਬੰਧ ਜੋੜ ਦਿੰਦੀ ਹੈ। ਇਕ ਮੌਤ ਪਰਿਵਾਰ ਨਾਲ ਰਿਸ਼ਤਾ ਤੋੜ ਦਿੰਦੀ ਹੈ, ਇਕ ਮੌਤ ਕਰਤਾਰ ਨਾਲ ਵੀ ਰਿਸ਼ਤਾ ਜੋੜ ਦਿੰਦੀ ਹੈ। ਸੰਸਾਰ ਵਿਚ ਕਿਰਤ ਕਰਨੀ ਹੈ ਤਾਂਕਿ ਸਰੀਰ ਜ਼ਿੰਦਾ ਰਹੇ, ਸੰਸਾਰ ਦੇ ਸੰਬੰਧ, ਪਰਿਵਾਰ ਦੇ ਸੰਬੰਧ ਜੁੜੇ ਰਹਿਣ, ਪਰਕਿਰਤੀ ਦਾਇਰ ਕਰਨੀ ਹੈ, ਸ਼ਬਦ ਦਾ ਇੰਞ ਜਪ ਕਰਨਾ ਹੈ ਕਿ ਮਨ ਦੀ ਮੌਤ ਹੋ ਜਾਏ ਤੇ ਪ੍ਰਭੂ ਨਾਲ ਸੰਬੰਧ ਜੁੜ ਜਾਏ, ਈਸ਼ਵਰ ਨਾਲ ਸੰਬੰਧ ਜੁੜ ਜਾਏ। ਸਰੀਰ ਦੀ ਮੌਤ ਹੋਵੇ, ਇਸ ਤੋਂ ਪਹਿਲੋਂ ਮਨ ਦੀ ਮੌਤ ਹੋ ਜਾਏ, ਮਨੁੱਖ ਜੀਵਨ-ਮੁਕਤ ਹੋ ਜਾਂਦਾ ਹੈ।

**ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੈ॥**

*(ਆਸਾ ਕਬੀਰ, ਪੰਨਾ 480)*

ਜੀਂਵਦਿਆਂ ਹੀ ਉਹ ਸਾਰੇ ਬੰਧਨ ਤੋੜ ਲੈਂਦਾ ਹੈ, ਆਵਾਗਉਣ ਦਾ ਚੱਕਰ ਮਿਟ ਜਾਂਦਾ ਹੈ, ਕਰਮਾਂ ਦੇ ਸਾਰੇ ਬੰਧਨ ਟੁੱਟ ਜਾਂਦੇ ਹਨ ਔਰ ਉਸ ਨੂੰ ਪਰਮ ਮੋਖ਼ਸ਼ ਦੀ ਮੁਕਤੀ ਪ੍ਰਾਪਤ ਹੁੰਦੀ ਹੈ। ਪਰ ਐਸਾ ਹੁੰਦਾ ਨਹੀਂ। ਤਨ ਸ਼ਮਸ਼ਾਨਘਾਟ ਤਾਂ ਪਹੁੰਚ ਜਾਂਦਾ ਹੈ, ਮਨ ਭਗਵਾਨ ਦੇ ਘਾਟ ਤਕ ਨਹੀਂ ਪਹੁੰਚਦਾ। ਤਨ ਚਿਖ਼ਾ 'ਤੇ ਰੱਖ ਕੇ ਜਲਾ ਦਿੱਤਾ ਜਾਂਦਾ ਹੈ, ਮਨ ਜ਼ਿੰਦਾ ਰਹਿ ਜਾਂਦਾ ਹੈ। ਇਹੀ ਜ਼ਿੰਦਾ ਮਨ ਅਗਲੇ ਜਨਮ ਦਾ ਕਾਰਨ ਬਣ ਜਾਂਦਾ ਹੈ :

**ਜਮਿ ਜਮਿ ਮਰੈ ਮਰੈ ਫਿਰਿ ਜੰਮੈ॥**
**ਬਹੁਤੁ ਸਜਾਇ ਪਇਆ ਦੇਸਿ ਲੰਮੈ॥**

*(ਮਾਰੂ ਮ: ੫, ਅੰਜੁਲੀਆ, ਪੰਨਾ 1020)*

ਤੋ ਮਨ ਦੀ ਮੌਤ ਹੀ ਪਰਮਾਤਮਾ ਦੀ ਪ੍ਰਾਪਤੀ ਹੈ। ਇਹ ਕਿਵੇਂ ਮਰੇ ? ਇਹ ਜਪ ਨਾਲ ਮਰੇਗਾ ਔਰ ਮਨ ਦੇ ਮਰਦਿਆਂ ਹੀ ਤ੍ਰਿਸ਼ਨਾ ਮਿਟ ਜਾਂਦੀ ਹੈ, ਮਨ ਦੇ ਮਰਦਿਆਂ ਹੀ ਵਾਸ਼ਨਾ ਮਰ ਜਾਂਦੀ ਹੈ, ਮਨ ਦੇ ਮਰਦਿਆਂ ਹੀ ਅਹੰਕਾਰ ਮਰ ਜਾਂਦਾ ਹੈ। ਮਨ ਦੇ ਮਰਦਿਆਂ ਹੀ ਲੋਭ ਮਰ ਜਾਂਦਾ ਹੈ, ਮਨ ਦੇ ਮਰਦਿਆਂ ਹੀ ਮੋਹ, ਕ੍ਰੋਧ ਮਰ ਜਾਂਦਾ ਹੈ ਔਰ ਮਨ ਦੇ ਮਰਦਿਆਂ ਹੀ ਪਰਮ ਚੇਤਨਾ ਪਿੰਡ ਵਿਚ ਬ੍ਰਹਿਮੰਡ ਪ੍ਰਗਟ ਹੋ ਜਾਂਦਾ ਹੈ। ਪਿੰਡ ਦੇ ਵਿਚ ਪਾਰਬ੍ਰਹਮ ਪ੍ਰਗਟ ਹੋ ਜਾਂਦਾ ਹੈ, ਇਸੇ ਨੂੰ ਕਹਿੰਦੇ ਨੇ ਕਾਇਆ ਦੇ ਮੰਦਰ ਵਿਚੋਂ ਹੀ ਪਰਮਾਤਮਾ ਦੀ ਖੋਜ ਕਰਨੀ :

**ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ॥**
**ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ॥੧॥**

*(ਧਨਾਸਰੀ ਪੀਪਾ ਜੀ, ਪੰਨਾ 695)*

ਕਾਇਆ ਵਿਚ ਹੀ ਪਰਮਾਤਮਾ ਦੀ ਖੋਜ ਕਰਨੀ ਹੈ, ਕਾਇਆ ਵਿਚ ਧਿਆਨ ਦਾ ਪਰਵੇਸ਼ ਕਰਨਾ ਹੈ। ਪਰ ਕਾਇਆ ਵਿਚ ਧਿਆਨ ਪਰਵੇਸ਼ ਕਰੇ, ਸਾਧਨ ਕੀ ਹੈ ? ਸ਼ਬਦ 'ਤੇ ਅਸਵਾਰ ਹੋ ਕੇ ਧਿਆਨ ਅੰਦਰ ਲੈ ਜਾਣਾ, ਇਸ ਤਰ੍ਹਾਂ ਵਾਹਿਗੁਰੂ ਵਾਹਿਗੁਰੂ ਦੀ ਧੁਨ ਸੁਣਨੀ ਤੇ ਇਸੇ ਆਸਰੇ ਧਿਆਨ ਨੂੰ ਅੰਤਰਮੁਖੀ ਕਰਨਾ। ਜੈਸੇ ਹੀ ਨਾਭੀ ਥੋੜ੍ਹੀ ਜਿਹੀ ਖੁੱਲ੍ਹਦੀ ਹੈ, ਧੁਨ ਉਠਦੀ ਹੈ ਪਰਾ, ਹਿਰਦੇ ਤਕ ਪਹੁੰਚੀ ਬਸੰਤੀ, ਕੰਠ ਤਕ ਪਹੁੰਚੀ ਮਧਮਾ, ਜ਼ਬਾਨ ਨੇ ਪ੍ਰਗਟ ਕਰ ਦਿੱਤੀ ਬੈਖਰੀ। ਹੁਣ ਇਸ ਬੈਖਰੀ ਨੂੰ ਪਰਾ ਬਣਾਉਣਾ ਹੈ; ਇਹ ਜੋ ਧੁਨ ਬਾਹਰ ਪ੍ਰਗਟ ਹੋਈ ਹੈ, ਸੁਣ ਕੇ ਉਸ ਨੂੰ ਅੰਦਰ ਲੈ ਜਾਣਾ ਹੈ ਤਾਂਕਿ ਇਸੇ ਹੀ ਧੁਨ ਦੀ ਚੋਟ ਨਾਲ, ਇਸੇ ਹੀ ਸ਼ਬਦ ਦੀ ਚੋਟ ਨਾਲ ਸੁੱਤੀਆਂ ਹੋਈਆਂ ਸ਼ਕਤੀਆਂ ਜਾਗਣ, ਸੁੱਤਾ ਹੋਇਆ ਮਨ ਜਾਗੇ; ਜਾਗਰਤੀ ਮਨ ਦੀ ਮੌਤ ਹੈ, ਸੌਣਾ ਮਨ ਦੀ ਜ਼ਿੰਦਗੀ ਹੈ। ਜਿਤਨਾ ਮਨੁੱਖ ਅਚੇਤ ਹੋਵੇਗਾ, ਉਤਨਾ ਕਾਮੀ ਹੋਵੇਗਾ; ਜਿਤਨਾ ਮਨੁੱਖ ਅਚੇਤ ਹੋਵੇਗਾ, ਉਤਨਾ ਹੀ ਅਹੰਕਾਰੀ ਹੋਵੇਗਾ; ਜਿਤਨਾ ਮਨੁੱਖ ਅਚੇਤ ਹੋਵੇਗਾ, ਉਤਨਾ ਹੀ ਕ੍ਰੋਧੀ ਹੋਵੇਗਾ ਔਰ ਉਤਨਾ ਹੀ ਮੋਹ ਵਿਚ ਗ੍ਰਸਿਆ ਹੋਵੇਗਾ। ਇਹ ਸਭ ਅਚੇਤਪੁਣੇ ਦੀਆਂ ਨਿਸ਼ਾਨੀਆਂ ਨੇ। ਔਰ ਜਿਤਨਾ ਸੁਚੇਤ ਹੋਵੇਗਾ ਉਤਨਾ ਹੀ ਵਿਨਿਮਰ ਹੋਵੇਗਾ, ਅਹੰਕਾਰੀ ਨਹੀਂ ਹੋਵੇਗਾ; ਦਿਆਲੂ ਹੋਵੇਗਾ, ਕ੍ਰੋਧੀ ਨਹੀਂ ਹੋਵੇਗਾ; ਸੰਤੋਖੀ ਹੋਵੇਗਾ, ਲੋਭੀ ਨਹੀਂ ਹੋਵੇਗਾ; ਪ੍ਰੇਮ ਦਾ ਸਾਗਰ ਹੋਵੇਗਾ, ਉਸ ਦਾ ਹਿਰਦਾ ਮੋਹ ਵਿਚ ਗ੍ਰਸਿਆ ਨਹੀਂ ਹੋਵੇਗਾ ਔਰ ਪ੍ਰਬਲ ਵਾਸ਼ਨਾ, ਕਾਮ-ਵਾਸ਼ਨਾ ਉਸ ਵਿਚ ਸੀਮਾ ਵਿਚ ਹੋਵੇਗੀ, ਗ੍ਰਿਹਸਥੀ ਸੀਮਾ ਵਿਚ ਹੋ ਜਾਏਗੀ, ਪ੍ਰਕਿਰਤੀ ਵੀ ਲੋੜ ਮਾਤ੍ਰ ਹੋ ਜਾਏਗੀ, ਅਸੀਮ ਵਾਸ਼ਨਾ ਉਸ ਦੇ ਅੰਦਰ ਨਹੀਂ ਹੋਵੇਗੀ। ਤੋ ਜੈਸੇ ਜੈਸੇ ਸੁੱਤੀ ਹੋਈ ਚੇਤਨਾ ਜਾਗਦੀ ਏ, ਮਨੁੱਖ ਦੇ ਅੰਦਰ ਉਸੇ ਹੀ ਢੰਗ ਨਾਲ ਪਰਮਾਤਮਾ ਪ੍ਰਗਟ ਹੋਈ ਜਾਂਦਾ ਹੈ ਔਰ ਜਿਤਨਾ ਹੀ ਪਰਮਾਤਮਾ ਪ੍ਰਗਟ ਹੋਈ ਜਾਂਦਾ ਹੈ, ਉਤਨਾ ਹੀ ਜੀਵਨ ਵਿਚ ਪਰਮ-ਰਸ ਵਧਦਾ ਜਾਂਦਾ ਹੈ, ਔਰ ਇਹ ਪੰਜ ਪ੍ਰਕਾਰ ਦਾ ਹੁੰਦਾ ਹੈ, ਜੈਸੇ ਸਾਡੇ ਕੋਲ ਪੰਜ ਰਸ ਨੇ; ਕੁਛ ਜ਼ਬਾਨ ਨਾਲ ਰਸ ਮਾਣਦੇ ਹਾਂ, ਕੁਛ ਵੇਖ ਕੇ ਰੂਪ ਦਾ ਰਸ ਮਾਣਦੇ ਹਾਂ, ਕੁਛ ਸੁਣ ਕੇ ਕੰਨਾਂ ਨਾਲ ਰਸ ਮਾਣਦੇ ਹਾਂ, ਸਪਰਸ਼ ਕਰ ਕੇ ਖੱਲੜੀ ਦਾ ਰਸ ਮਾਣਦੇ ਹਾਂ, ਸੁਗੰਧੀ ਦਾ ਰਸ ਨਾਸਕਾ ਦੁਆਰਾ ਮਾਣਦੇ ਹਾਂ; ਇਸੇ ਤਰ੍ਹਾਂ ਮਹਾਂ ਰਸ ਜੋ ਪਰਮਾਤਮਾ ਹੈ, ਜੋ ਸਵਾਦ ਵੀ ਹੈ, ਰੂਪ ਵੀ ਹੈ, ਨਾਦ ਵੀ ਹੈ, ਸੁਗੰਧ ਵੀ ਹੈ ਔਰ ਪਰਮ ਕੋਮਲ ਤੇ ਸ਼ੀਤਲ ਸਪਰਸ਼ਤਾ ਵੀ ਹੈ, ਇਹ ਮਹਾਂ ਰਸ ਜਾਗਦਾ ਹੈ। ਅਜੇ ਤਾਂ ਸਾਨੂੰ ਥੋੜ੍ਹੀਆਂ ਥੋੜ੍ਹੀਆਂ ਸੁਗੰਧੀਆਂ ਦਾ ਪਤਾ ਹੈ। ਅਜੇ ਤਾਂ ਕਿਸੇ ਕੋਲੋਂ ਗ਼ਜ਼ਲ ਸੁਣ ਲਈ, ਕੋਈ ਗੀਤ ਸੁਣ ਲਿਆ, ਥੋੜ੍ਹਾ ਬਹੁਤ ਰਸ ਆ ਗਿਆ। ਅਜੇ ਤਾਂ ਉਹ ਪਰਮ

ਗੀਤ, ਉਹ ਮਹਾਨ ਗੀਤ, ਪਰਮਾਤਮਾ ਦਾ ਗੀਤ ਨਹੀਂ ਸੁਣਿਆ। ਅਜੇ ਤਾਂ ਰੂਪ ਦੀ ਮਾੜੀ ਮੋਟੀ ਝਲਕ ਦੇਖ, ਇਹ ਅੱਖਾਂ ਪ੍ਰਸੰਨ ਹੁੰਦੀਆਂ ਨੇ; ਮਹਾਨ ਰੂਪ, ਮਹਾਨ ਸੁਹੱਪਣ, ਅਜੇ ਉਸ ਦੀ ਝਲਕ ਨਹੀਂ ਦੇਖੀ। ਤੇ ਇਸ ਤਰੀਕੇ ਨਾਲ ਮਹਾਂ ਰਸ ਪ੍ਰਗਟ ਹੋ ਜਾਂਦਾ ਹੈ। ਜਿਤਨਾ ਅਸੀਂ ਜਾਗਦੇ ਹਾਂ, ਉਤਨਾ ਹੀ ਬ੍ਰਹਮ, ਉਤਨਾ ਹੀ ਬ੍ਰਹਿਮੰਡ ਪ੍ਰਗਟ ਹੁੰਦਾ ਹੈ; ਜਿਤਨੇ ਅਸੀਂ ਸੁੱਤੇ ਹੁੰਦੇ ਹਾਂ, ਉਤਨਾ ਹੀ ਬ੍ਰਹਿਮੰਡ, ਉਤਨਾ ਹੀ ਬ੍ਰਹਮ ਛੁਪਿਆ ਰਹਿੰਦਾ ਹੈ। ਪਰਮਾਤਮਾ ਉੱਜਲ ਹੈ, ਛੁਪਿਆ ਹੋਇਆ ਹੈ, ਇਸ ਦਾ ਇਹ ਮਤਲਬ ਹੈ ਕਿ ਅਸੀਂ ਸੁੱਤੇ ਹੋਏ ਹਾਂ :

**ਧਨ ਸੂਤੀ ਪਿਰੁ ਸਦ ਜਾਗੰਤਾ॥** *(ਸੂਹੀ ਮ: ੫, ਪੰਨਾ 737)*

ਪਰਮਾਤਮਾ ਵਿਚ ਸੌਣਾ ਨਹੀਂ ਹੈ, ਉਹ ਤਾਂ ਸਦੀਵੀ ਜਾਗਦਾ ਹੈ :

**ਸਤਿਗੁਰੁ ਜਾਗਤਾ ਹੈ ਦੇਉ ॥੧॥** *(ਆਸਾ ਕਬੀਰ ਜੀ, ਪੰਨਾ 479)*

ਉਹ ਤੇ ਜਾਗਤ ਸਰੂਪ ਹੈ, ਸਦਾ ਜਾਗਣ ਵਾਲਾ ਹੈ, ਅਸੀਂ ਹੀ ਚਿਰਾਂ ਤੋਂ ਸੁੱਤੇ ਹੋਏ ਹਾਂ, ਚਿਰ-ਨਿਦ੍ਰਾ ਵਿਚ ਸੁੱਤੇ ਹੋਏ ਹਾਂ, ਅਨੰਤ ਕਾਲ ਤੋਂ ਸੁੱਤੇ ਹੋਏ ਹਾਂ ਔਰ ਸੁੱਤਿਆਂ ਸੁੱਤਿਆਂ ਜ਼ਿੰਦਗੀ ਬਤੀਤ ਹੁੰਦੀ ਗਈ। ਮਨੁੱਖਾ ਤਨ ਮਿਲਿਆ ਜਾਗਣ ਲਈ, ਅਸੀਂ ਸੁੱਤੇ ਰਹੇ; ਅਸੀਂ ਪੱਥਰ ਬਣ ਗਏ, ਸੁੱਤੇ ਰਹੇ; ਅਸੀਂ ਬਨਸਪਤੀ ਬਣ ਗਏ, ਸੁੱਤੇ ਰਹੇ; ਕੀੜੇ ਮਕੌੜੇ, ਪਸ਼ੂ ਪੰਛੀ ਬਣ ਗਏ ਔਰ ਮਨੁੱਖ ਬਣ ਕੇ ਵੀ ਸੁੱਤੇ ਰਹੇ। ਤੇ ਫਿਰ ਪੱਥਰ, ਬਨਸਪਤੀ, ਪਸ਼ੂ ਪੰਛੀ ਤੇ ਮਨੁੱਖ ਵਿਚ ਫ਼ਰਕ ਕੀ ਹੋਇਆ ? ਮਨੁੱਖਾ ਦੇਹੀ ਮਿਲੀ ਹੈ ਗੋਬਿੰਦ ਨੂੰ ਮਿਲਣ ਲਈ ਤੇ ਗੋਬਿੰਦ ਦਾ ਮਿਲਣਾ ਕੀ ਹੈ, ਗੋਬਿੰਦ ਦੇ ਪ੍ਰਤਿ ਜਾਗਣਾ; ਜੈਸੇ ਹੀ ਜਾਗਾਂਗੇ, ਗੋਬਿੰਦ ਤੇ ਮਿਲਿਆ ਹੋਇਆ ਹੈ :

**ਭਈ ਪਰਾਪਤਿ ਮਾਨੁਖ ਦੇਹੁਰੀਆ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**

*(ਆਸਾ ਮ: ੪, ਪੰਨਾ 12)*

ਸੋ, ਜਿਤਨਾ ਅਸੀਂ ਜਾਗਦੇ ਹਾਂ ਉਤਨਾ ਹੀ ਗੋਬਿੰਦ ਪ੍ਰਗਟ ਹੋ ਜਾਂਦਾ ਹੈ। ਕਹਿੰਦੇ ਨੇ 12 ਸਾਲਾਂ ਦੀ ਲੰਬੀ ਸਾਧਨਾ ਤੋਂ ਬਾਅਦ ਸਿਧਾਰਥ ਜਦ ਮਹਾਤਮਾ ਬੁੱਧ ਬਣ ਕੇ ਕਪਲਵਸਤੂ ਘਰ ਵਾਪਸ ਗਿਆ ਤਾਂ ਪਿਉ ਨੇ ਝਾੜ ਪਾ ਕੇ ਆਖਿਆ—ਕੀ ਮਿਲਿਆ ਘਰ ਬਾਰ ਛੋੜ ਕੇ, ਰਾਜ ਸਿੰਘਾਸਨ ਛੋੜ ਕੇ, ਸੁੰਦਰ ਪਤਨੀ ਛੋੜ ਕੇ, ਇਕਲੌਤਾ ਬੱਚਾ ਛੋੜ ਕੇ, ਤੈਨੂੰ ਕੀ ਮਿਲਿਆ ? ਤੇ ਮਹਾਤਮਾ ਬੁੱਧ ਕਹਿੰਦੇ ਨੇ—ਪਿਤਾ ਜੀ, ਮਿਲਿਆ ਤੇ ਕੁਛ ਨਹੀਂ ਪਰ ਜੋ

ਮਿਲਿਆ ਹੋਇਆ ਸੀ, ਉਸ ਦਾ ਪਤਾ ਚੱਲ ਗਿਆ ਹੈ। ਅਗਰ ਕਹਿ ਦੇਈਏ ਕਿ ਪਰਮਾਤਮਾ ਮਿਲਿਆ ਹੋਇਆ ਹੈ, ਇਸ ਨਾਲ ਇਕ ਗੱਲ ਤਾਂ ਸਪਸ਼ਟ ਹੋ ਗਈ ਕਿ ਉਹ ਕਿਧਰੇ ਹੈ, ਕਿਧਰੇ ਨਹੀਂ; ਜਿਸ ਵਕਤ ਮਿਲਿਆ, ਜਿਥੇ ਮਿਲਿਆ, ਉਥੇ ਸੀ, ਉਸ ਤੋਂ ਪਹਿਲੇ ਨਹੀਂ ਸੀ। ਨਹੀਂ, ਉਹ ਤਾਂ ਸਰਬ-ਵਿਆਪਕ ਹੈ, ਉਹ ਸਦਾ ਜਾਗਿਆ ਹੋਇਆ ਤੇ ਵਿਆਪਕ ਹੈ, ਅਸੀਂ ਹੀ ਸੁੱਤੇ ਹੋਏ ਹਾਂ। ਜਦ ਵੀ ਉਹ ਦਿਖਾਈ ਨਾ ਦੇਵੇ, ਸਾਡੀਆਂ ਅੱਖਾਂ ਬੰਦ ਨੇ, ਉਹ ਤਾਂ ਜ਼ਾਹਰਾ ਜ਼ਹੂਰ ਹੈ; ਜਦ ਉਹ ਦਿਖਾਈ ਨਾ ਦੇਵੇ, ਅਸੀਂ ਸੁੱਤੇ ਹੋਏ ਹਾਂ, ਉਹ ਤਾਂ ਸਦਾ ਜਾਗਿਆ ਹੋਇਆ ਹੈ। ਸ਼ੇਖ਼ ਸਾਅਦੀ ਦਾ ਇਕ ਕੀਮਤੀ ਬੋਲ ਹੈ :

*ਦੀਦਾਰ ਮੇ ਨੁਮਾਈ ਓ ਪਰਹੇਜ਼ ਮੇ ਕੁਨੀ*
*ਬਾਜ਼ਾਰਿ ਖੇਸ਼ ਓ ਆਤਿਸ਼ ਮਾ ਤੇਜ਼ ਮੇ ਕੁਨੀ।*

ਹੇ ਖ਼ੁਦਾ! ਤੂੰ ਦੀਦਾਰ ਦੇਂਦਾ ਏਂ, ਫਿਰ ਬੁਰਕਾ ਕਰ ਲੈਂਦਾ ਏਂ, ਪਰਹੇਜ਼ ਕਰਦਾ ਏਂ, ਛਿਪ ਜਾਂਦਾ ਏਂ, ਇਸ ਤਰ੍ਹਾਂ ਸਾਡੇ ਵੇਖਣ ਦੀ ਅਗਨ ਹੋਰ ਭੜਕ ਉੱਠਦੀ ਹੈ। ਤੂੰ ਮਹਿੰਗਾ ਵੀ ਬਹੁਤ ਹੋ ਜਾਂਦਾ ਏਂ। ਸਾਹਮਣੇ ਆ, ਛੁਪ ਨਾ।

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਅਨਿੰਨ ਭਗਤ ਭਾਈ ਨੰਦ ਲਾਲ ਜੀ ਫ਼ੁਰਮਾਨ ਕਰਦੇ ਨੇ—ਜਦ ਖ਼ੁਦਾ ਦਿਖਾਈ ਨਾ ਦੇਵੇ, ਖ਼ੁਦਾ ਬੁਰਕੇ ਵਿਚ ਨਹੀਂ, ਸਮਝੋ ਸਾਡੀਆਂ ਅੱਖਾਂ 'ਤੇ ਹੀ ਬੁਰਕਾ ਪੈ ਗਿਆ ਹੈ; ਜਦ ਉਹ ਦਿਖਾਈ ਨਾ ਦੇਵੇ, ਪੜਦੇ ਵਿਚ ਨਹੀਂ, ਅਸੀਂ ਹੀ ਪੜਦੇ ਵਿਚ ਹਾਂ; ਕਿਉਂਕਿ

*ਹਮ ਹਜਾਬਿ ਖ਼ੁਦੀ ਯਾਰ ਖ਼ੁਸ਼ ਲਕ਼ਾ ਚਿ ਕੁਨਦ।*

ਤੋ ਪਰਿਪੂਰਨ ਪਰਮਾਤਮਾ ਕੀ ਕਰੇ, ਜਦ ਸਾਡੇ ਹੀ ਮੁਖੜੇ 'ਤੇ ਹਯਾ ਹੋਵੇ, ਪੜਦਾ ਹੋਵੇ, ਬੁਰਕਾ ਹੋਵੇ। ਤੋ ਜਿਤਨਾ ਅਸੀਂ ਜਪਦੇ ਹਾਂ ਔਰ ਸ਼ਬਦ ਸੁਣਦੇ ਹਾਂ, ਸ਼ਬਦ ਉਤਨਾ ਹੀ ਸਾਨੂੰ ਜਗਾਂਦਾ ਹੈ, ਸਾਡੇ ਬੁਰਕੇ ਨੂੰ ਪਰ੍ਹੇ ਕਰਦਾ ਹੈ, ਸਾਡੀਆਂ ਅੱਖਾਂ ਨੂੰ ਖੋਲ੍ਹਦਾ ਹੈ ਔਰ ਜਿਤਨੀਆਂ ਹੀ ਅੱਖਾਂ ਖੁੱਲ੍ਹਦੀਆਂ ਨੇ, ਉਤਨਾ ਹੀ ਚਾਨਣਾ; ਜਿਤਨੀਆਂ ਹੀ ਅੱਖਾਂ ਖੁੱਲ੍ਹਦੀਆਂ ਨੇ ਉਤਨਾ ਹੀ ਪਰਮਾਤਮਾ ਪ੍ਰਗਟ ਹੁੰਦਾ ਹੈ। ਅੱਖਾਂ ਖੁੱਲ੍ਹਣ, ਚੇਤਨਾ ਜਾਗੇ, ਇਕੋ ਹੀ ਵਸੀਲਾ ਹੈ—ਸ਼ਬਦ ਨੂੰ ਸੁਣਨਾ। ਜੈਸੇ ਬੈਖਰੀ ਦੇ ਰਾਹੀਂ ਸ਼ਬਦ ਬਾਹਰ ਪ੍ਰਗਟ ਹੋਇਆ—ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵੈਸੇ ਹੀ ਉਨ੍ਹਾਂ ਬੋਲਾਂ ਨੂੰ ਜਪਿਆ।

**ਜਪਿ ਮਨ ਮੇਰੇ ਗੋਵਿੰਦ ਕੀ ਬਾਣੀ॥** *(ਗਉੜੀ ਮ: ੫, ਪੰਨਾ 192)*

ਜਿਸ ਬਾਣੀ ਵਿਚ ਗੋਬਿੰਦ ਹੈ ਔਰ ਜੋ ਬਾਣੀ ਗੋਬਿੰਦ ਤੋਂ ਆਈ ਹੈ ਉਸ

ਨੂੰ ਜਪੀਏ। ਫਿਰ ਜਪਦਿਆਂ ਜਪਦਿਆਂ ਇਕ ਮੰਤ੍ਰ, ਇਕ ਬੋਲ, ਇਕ ਵਾਕ ਜਪੀਏ—ਵਾਹਿਗੁਰੂ ਵਾਹਿਗੁਰੂ, ਫਿਰ ਇਸ ਨੂੰ ਸੁਣੀਏ। ਅਗਰ ਇਕ ਸ਼ਬਦ ਸੁਣ ਕੇ ਵਾਪਸ ਕੰਠ ਤਕ ਪਹੁੰਚ ਗਿਆ ਤੋ ਮਧਮਾ ਬਣ ਗਿਆ, ਔਰ ਕੰਠ ਤਕ ਪਹੁੰਚ ਗਿਆ ਤੋ ਜ਼ਬਾਨ ਨੂੰ ਰਸ ਆਉਣ ਲੱਗ ਪਿਆ। ਐਸਾ ਮਨੁੱਖ ਜਦ ਵਾਹਿਗੁਰੂ ਆਖੇਗਾ, ਰਸਨਾ ਰਸ ਨਾਲ ਭਰ ਜਾਏਗੀ। ਅੰਦਰੋਂ ਚੇਤਨਾ ਜਾਗੀ ਹੈ, ਉਸ ਦਾ ਜ਼ਬਾਨ 'ਤੇ ਅਸਰ ਹੋਇਐ, ਔਰ ਰਸਨਾ ਨਾਲ ਵਾਹਿਗੁਰੂ ਆਖਣ ਨਾਲ ਰਸ ਆਉਣ ਲੱਗ ਪਿਐ। ਇਸ ਅਵਸਥਾ ਨੂੰ ਕਹਿੰਦੇ ਨੇ ਪਰਮਾਤਮਾ ਰਸਨਾ 'ਤੇ ਵੱਸ ਗਿਆ ਹੈ:

**ਪ੍ਰਭ ਜੀ ਬਸਹਿ ਸਾਧ ਕੀ ਰਸਨਾ॥**
**ਨਾਨਕ ਜਨ ਕਾ ਦਾਸਨਿ ਦਸਨਾ॥** *(ਸੁਖਮਨੀ ਸਾਹਿਬ, ਪੰਨਾ 263)*

ਸਾਧਨਾ ਕਰਨ ਵਾਲੇ ਦੀ ਰਸਨਾ 'ਤੇ ਜਦ ਪਰਮਾਤਮਾ ਦਾ ਨਾਮ ਵੱਸ ਜਾਂਦਾ ਹੈ, ਰਸ ਆਉਂਦਾ ਹੈ; ਜੈਸੇ ਰੋਟੀ ਦੀ ਬੁਰਕੀ ਜ਼ਬਾਨ 'ਤੇ ਰੱਖੀ ਰਸ ਆਉਂਦਾ ਹੈ, ਔਰ ਵਾਹਿਗੁਰੂ ਆਖਣ ਨਾਲ ਮਹਾਂ ਰਸ ਆਉਣ ਲੱਗ ਪਏ। ਫਿਰ ਅਜੇ ਰਸਨਾ 'ਤੇ ਵਸਿਆ ਹੈ, ਅਜੇ ਜਾਗਰਤੀ ਹੋਈ ਹੈ ਕਿ ਜ਼ਬਾਨ ਨੂੰ ਮਹਾਂ ਰਸ ਪ੍ਰਾਪਤ ਹੋਣਾ ਸ਼ੁਰੂ ਹੋ ਗਿਐ। ਜਪ ਜਾਰੀ ਰਹੇ ਔਰ ਸ਼ਬਦ ਹੋਰ ਗਹਿਰਾਈ ਵਿਚ ਜਾਵੇਗਾ। ਇਹ ਨਾਭੀ ਤੋਂ ਜੋ ਧੁਨ ਉਠੀ ਹੈ, ਵਾਹਿਗੁਰੂ, ਵਾਹਿਗੁਰੂ; ਪਰਾ, ਬਸੰਤੀ, ਮਧਮਾ, ਬੈਖਰੀ ਦੇ ਰਾਹੀਂ ਜੋ ਪ੍ਰਗਟ ਹੋ ਰਿਹਾ ਹੈ—ਵਾਹਿਗੁਰੂ, ਵਾਹਿਗੁਰੂ, ਏਹੀ ਧੁਨ ਅਗਰ ਵਾਪਸ ਜਾਏ, ਕੰਠ ਤੋਂ ਥੱਲੇ ਚਲੀ ਜਾਏ 'ਬਸੰਤੀ', ਐਸਾ ਮਨੁੱਖ ਅਨਾਹਦ ਦੀ ਧੁਨੀ ਸੁਣਨ ਲੱਗ ਪੈਂਦਾ ਹੈ, ਐਸਾ ਮਨੁੱਖ ਮਾਨੋ ਪ੍ਰਭੂ ਦੇ ਦਰ ਦੇ ਨੇੜੇ ਚਲਾ ਜਾਂਦਾ ਹੈ। ਜੋ ਸਾਜ਼ ਵੱਜ ਰਿਹਾ ਹੈ, ਉਸ ਕੇਂਦਰ ਤਕ ਤਾਂ ਨਹੀਂ ਪਹੁੰਚਿਆ ਪਰ ਦੂਰੋਂ ਸਾਜ਼ ਦੀ ਆਵਾਜ਼ ਆ ਰਹੀ ਹੈ। ਇਥੇ ਸ਼ਬਦ ਦੀਆਂ ਝਲਕਾਂ ਪੈਣ ਲੱਗ ਪੈਂਦੀਆਂ ਨੇ। ਕਦੀ ਰਸ ਆਇਆ, ਕਦੀ ਨਾ ਆਇਆ; ਕਦੀ ਨਾਦ ਸੁਣਾਈ ਦਿੱਤਾ, ਕਦੀ ਨਾ ਦਿੱਤਾ। ਇਹ ਇਕ ਅਵਸਥਾ ਹੈ ਜਦ ਮਨੁੱਖ ਉਸ ਦੇ ਦਰ ਦੇ ਨੇੜੇ ਚਲਾ ਜਾਂਦਾ ਹੈ, ਅਨਾਹਦ ਦੇ ਨੇੜੇ ਚਲਾ ਜਾਂਦਾ ਹੈ, ਗੁਰੂ ਦੇ ਨੇੜੇ ਚਲਾ ਜਾਂਦਾ ਹੈ। ਇਕ ਆਲਮ ਨੇ ਇਸ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ:

*ਛੁਪ ਗਏ ਵੁਹ ਸਾਜ਼-ਏ-ਹਸਤੀ ਛੇੜ ਕਰ,*
*ਅਬ ਤੋ ਬਸ ਆਵਾਜ਼ ਹੀ ਆਵਾਜ਼ ਹੈ।*

ਹੁਣ ਤਾਂ ਆਵਾਜ਼ ਹੈ, ਸ਼ਬਦ ਹੈ, ਅਜੇ ਉਸ ਦੀ ਝਲਕ ਨਹੀਂ ਮਿਲੀ। ਰਸਨਾ ਨੂੰ ਰਸ ਵੀ ਆ ਗਿਆ, ਕੰਨਾਂ ਨੇ ਸੁਣਨਾ ਵੀ ਸ਼ੁਰੂ ਕਰ ਦਿੱਤਾ, ਅਜੇ ਉਸ

ਦੀ ਝਲਕ ਨਹੀਂ ਮਿਲੀ, ਪ੍ਰਕਾਸ਼ ਪਰਮਾਤਮਾ ਦਾ ਅਜੇ ਤਕ ਸਾਹਮਣੇ ਨਹੀਂ ਆਇਆ। ਗੁਰੂ ਤਕ ਪਹੁੰਚ ਗਏ, ਪਰਮਾਤਮਾ ਤਕ ਨਹੀਂ; ਦਰ ਤਕ ਪਹੁੰਚ ਗਏ ਪਰ ਅਜੇ ਘਰ ਵਿਚ ਨਹੀਂ; ਦਰ ਦੇ ਨੇੜੇ ਆ ਗਏ ਹਾਂ, ਅਜੇ ਘਰ ਦੇ ਵਿਚ ਪਰਵੇਸ਼ ਨਸੀਬ ਨਹੀਂ ਹੋਇਆ। ਇਹ ਜਪ ਜਾਰੀ ਰਹੇ—ਵਾਹਿਗੁਰੂ, ਵਾਹਿਗੁਰੂ, ਔਰ ਇਹ ਧੁਨ ਬਸੰਤੀ ਤੋਂ ਥੱਲੇ ਜਾ ਕੇ ਪਰਾ ਤਕ ਪਹੁੰਚੇ, ਭਾਵ ਨਾਭੀ ਨਾਲ ਟਕਰਾਵੇ ਤੇ ਨਾਭ ਪੂਰੀ ਖੁੱਲ੍ਹ ਜਾਂਦੀ ਹੈ। ਜੈਸੇ ਮੌਤ ਦੇ ਸਮੇਂ ਖੁੱਲ੍ਹਦੀ ਹੈ, ਉਸ ਤਰ੍ਹਾਂ ਹੀ ਖੁੱਲ੍ਹਦੀ ਹੈ ਅਰ ਜਦ ਆਖ਼ਰੀ ਪ੍ਰਾਣ ਨਿਕਲਦਾ ਹੈ, ਪੂਰੀ ਖੁਲ੍ਹਦੀ ਹੈ, ਸਰੀਰ ਦੀ ਮ੍ਰਿਤੂ ਹੋ ਜਾਂਦੀ ਹੈ। ਵਾਹਿਗੁਰੂ ਦੀ ਧੁਨ ਦੀ ਚੋਟ ਨਾਲ ਜਦ ਇਹ ਨਾਭੀ ਖੁਲ੍ਹਦੀ ਹੈ, ਸਰੀਰ ਤਾਂ ਜ਼ਿੰਦਾ ਰਹਿੰਦਾ ਹੈ, ਪਰ ਮਨ ਦੀ ਮੌਤ ਹੋ ਜਾਂਦੀ ਹੈ, ਪਰਮ ਪ੍ਰਕਾਸ਼ ਪ੍ਰਗਟ ਹੋ ਜਾਂਦਾ ਹੈ, ਜ਼ਬਾਨ ਖ਼ਾਮੋਸ਼ ਹੋ ਜਾਂਦੀ ਹੈ, ਵਾਹਿਗੁਰੂ, ਵਾਹਿਗੁਰੂ ਨਹੀਂ ਜਪਦੀ। ਵਾਹਿਗੁਰੂ, ਵਾਹਿਗੁਰੂ ਜਦ ਪ੍ਰਾਣਾਂ ਵਿਚ ਵੱਸ ਜਾਂਦਾ ਹੈ, ਉਸੇ ਹੀ ਅਵਸਥਾ ਬਾਰੇ ਮੇਰੇ ਸਤਿਗੁਰੂ ਜੀ ਕਹਿੰਦੇ ਨੇ :

**ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥**

*(ਬਿਲਾਵਲੁ ਮ: ੧, ਪੰਨਾ 795)*

**ਦਮਿ ਦਮਿ ਸਦਾ ਸਮਾਲਦਾ ਦੰਮੁ ਨ ਬਿਰਥਾ ਜਾਇ॥**

*(ਵਾਰ ਬਿਹਾਗੜਾ, ਮ: ੩, ਪੰਨਾ 556)*

ਔਰ ਹੁਣ ਹਰ ਦਮ ਵਿਚ ਉਸ ਦੀ ਧੁਨ ਹੈ, ਹੁਣ ਹਰ ਦਮ ਵਿਚ ਉਸੇ ਦਾ ਹੀ ਨਾਦ ਚੱਲ ਰਿਹਾ ਹੈ, ਉਸੇ ਦਾ ਹੀ ਪ੍ਰਕਾਸ਼ ਚੱਲ ਰਿਹਾ ਹੈ ਔਰ ਪਰਮ ਧੁਨੀ ਨੇ ਪਰਮ ਪ੍ਰਕਾਸ਼ ਪੈਦਾ ਕਰ ਦਿੱਤਾ ਹੈ, ਦਰ ਨੇ ਘਰ ਤਕ ਪਹੁੰਚਾ ਦਿੱਤਾ ਹੈ। ਇਸ ਤਰ੍ਹਾਂ ਜੀਵਨ ਦਾ ਲਾਹਾ ਪ੍ਰਾਪਤ ਹੋ ਗਿਆ, ਪਰਮ ਚੇਤਨਾ ਪ੍ਰਾਪਤ ਹੋ ਗਈ, ਪਿੰਡ ਵਿਚ ਬ੍ਰਹਿਮੰਡ ਪ੍ਰਗਟ ਹੋ ਗਿਆ, ਪਿੰਡ ਦੇ ਵਿਚ ਪਾਰਬ੍ਰਹਮ ਪ੍ਰਗਟ ਹੋ ਗਿਆ। ਇਹ ਸਭ ਸ਼ਬਦ ਦੀ ਸਾਧਨਾ ਹੈ, ਸ਼ਬਦ ਦਾ ਖੇਲ ਹੈ, ਪਰਮ ਨਾਦ ਜੋ ਬ੍ਰਹਿਮੰਡ ਵਿਚ ਵਿਆਪਕ ਹੈ, ਜਿਨ੍ਹਾਂ ਦੀ ਪਕੜ ਵਿਚ ਆਇਆ ਹੈ ਅਰ ਜਿਨ੍ਹਾਂ ਨੇ ਜਗਤ ਨੂੰ ਉਹ ਵਾਹ, ਉਹ ਨਾਦ ਸੁਣਾ ਦਿੱਤਾ, ਬੱਸ ਉਹੀ ਵਕਤ ਦੇ ਪੈਗ਼ੰਬਰੀ ਪੁਰਸ਼ ਨੇ, ਉਹੀ ਜਗਤ ਦੇ ਅਵਤਾਰੀ ਪੁਰਸ਼ ਨੇ। ਮੁਹੰਮਦ ਸਾਹਿਬ ਨੇ ਫ਼ੁਰਮਾਨ ਕੀਤਾ ਹੈ ਕਿ ਕੁਰਾਨ ਮੇਰੀ ਨਹੀਂ, ਖ਼ੁਦਾ ਵੱਲੋਂ ਮੇਰੇ 'ਤੇ ਨਾਜ਼ਲ ਹੋਈ ਹੈ, ਇਲਹਾਮ ਹੋਈ ਹੈ। ਧੰਨ ਗੁਰੂ ਜੀ ਫ਼ੁਰਮਾਨ ਕਰਦੇ ਨੇ :

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥**

*(ਤਿਲੰਗ ਮ: ੧, ਪੰਨਾ 722)*

ਇਹ ਤਾਂ ਖਸਮ ਦੀ ਬਾਣੀ ਆਈ ਹੈ, ਮੇਰੀ ਨਹੀਂ; ਇਹ ਤਾਂ ਨਾਜ਼ਲ ਹੋਈ ਹੈ, ਉਤਰੀ ਹੈ।

**ਧੁਰ ਕੀ ਬਾਣੀ ਆਈ ॥**
**ਤਿਨਿ ਸਗਲੀ ਚਿੰਤ ਮਿਟਾਈ ॥** *(ਸੋਰਠਿ ਮ: ੫, ਪੰਨਾ 628)*

ਇਹ ਧੁਰ ਫ਼ੁਰਮਾਨ ਹੈ, ਜੋ ਪ੍ਰਭੂ ਤੋਂ ਸਿੱਧੀ ਆਈ ਹੈ ਔਰ ਵਿਆਪਕ ਹੈ, ਜਿਸ ਨੂੰ ਸੁਣ ਕੇ ਸਾਰੀਆਂ ਚਿੰਤਾਵਾਂ ਮਿਟ ਗਈਆਂ।

**ਸਭਿ ਨਾਦ ਬੇਦ ਗੁਰਬਾਣੀ ॥**
**ਮਨੁ ਰਾਤਾ ਸਾਰਿਗਪਾਣੀ ॥** *(ਰਾਮਕਲੀ ਮ: ੧, ਪੰਨਾ 879)*

ਗੁਰਬਾਣੀ ਹੀ ਪਰਮ ਨਾਦ ਹੈ, ਗੁਰਬਾਣੀ ਹੀ ਵੇਦ ਮਹਾਂ ਗਿਆਨ ਹੈ, ਗੁਰਬਾਣੀ ਹੀ ਸਰਬ-ਸ਼ਕਤੀਮਾਨ ਹੈ, ਗੁਰਬਾਣੀ ਹੀ ਪਰਮ ਪ੍ਰਕਾਸ਼ ਹੈ, ਗੁਰਬਾਣੀ ਹੀ ਪਰਮ ਅਨੰਦ ਹੈ। ਐਸਾ ਜੋ ਮੈਂ ਕਹਿ ਰਿਹਾ ਹਾਂ, ਅਭਿਆਸ ਕਰਦਿਆਂ ਕਰਦਿਆਂ ਜਦ ਕੋਈ ਅਧਿਆਤਮਕ ਮੰਡਲ ਦੀ ਸਿਖਰਤਾ ਨੂੰ ਛੂੰਹਦਾ ਹੈ, ਉਸੇ ਦਿਨ ਪਤਾ ਚੱਲਦਾ ਹੈ ਕਿ ਸ਼ਬਦ ਦੇ ਜਪ ਦੁਆਰਾ ਮੈਨੂੰ ਜੋ ਮਿਲਿਆ ਹੈ, ਪ੍ਰਾਪਤ ਹੋਇਆ ਹੈ, ਉਸਦੀ ਕਿਤਨੀ ਮਹਿਮਾ ਹੈ, ਅਗਾਧ ਬੋਧ ਹੈ। ਪਦਾਰਥ ਦੇ ਰੂਪ ਵਿਚ ਉਹ ਪਰਮਾਤਮਾ ਜੋ ਹੈ, ਉਹ ਠੋਸ ਹੈ, ਪਦਾਰਥ ਦੇ ਰੂਪ ਵਿਚ ਜੋ ਪਰਮਾਤਮਾ ਹੈ ਉਹ ਜੜ੍ਹ ਹੈ, ਠੋਸ ਹੈ; ਪਰਮਾਤਮਾ ਆਪਣੇ ਰੂਪ ਵਿਚ ਪ੍ਰਕਾਸ਼ ਹੈ, ਮਹਾਨ ਔਰ ਚੇਤਨ ਹੈ। ਅਚੇਤ ਦੀ, ਠੋਸ ਦੀ ਯਾਤਰਾ ਚੇਤਨ ਦੀ ਤਰਫ਼ ਹੈ; ਆਖ਼ਰ ਪੱਥਰ ਵੀ ਇਕ ਦਿਨ ਮਿੱਟੀ ਬਣੇਗਾ, ਮਿੱਟੀ ਇਕ ਦਿਨ ਬਨਸਪਤੀ ਬਣੇਗੀ ਔਰ ਬਨਸਪਤੀ ਵੀ ਮਾਰਗ 'ਤੇ ਹੈ। ਤੇ ਅੱਗੇ ਚੱਲ ਕੇ ਪਸ਼ੂ ਪੰਛੀ ਬਣੇਗੀ ਔਰ ਪਸ਼ੂ ਪੰਛੀ ਇਕ ਦਿਨ ਮਨੁੱਖ ਬਣਨਗੇ। ਹੁਣ ਮਨੁੱਖ ਕਿਧਰੇ ਸ਼ਬਦ ਦਾ ਜਪ ਕਰੇ ਤੇ ਇਹ ਪਰਮ ਸਿਖਰਤਾ ਨੂੰ ਛੂਹ ਲਏਗਾ ਔਰ ਪ੍ਰਕਾਸ਼ ਰੂਪ ਹੋ ਜਾਏਗਾ। ਇਸ ਅਵਸਥਾ ਨੂੰ ਗੁਰਬਾਣੀ ਇੰਝ ਬਿਆਨ ਕਰਦੀ ਹੈ :

**ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥**
**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥**
*(ਬਿਲਾਵਲੁ ਮ: ੫, ਪੰਨਾ 846)*

ਇਸ ਤਰ੍ਹਾਂ ਜੀਵਨ ਸੰਪੂਰਨ ਹੋ ਜਾਂਦਾ ਹੈ ਤੇ ਸੰਪੂਰਨਤਾ ਦਾ ਨਾਮ ਹੀ ਪਰਮਾਤਮਾ ਹੈ, ਸੰਪੂਰਨਤਾ ਦਾ ਨਾਮ ਹੀ ਈਸ਼ਵਰ ਹੈ, ਸੰਪੂਰਨਤਾ ਦਾ ਨਾਮ ਹੀ ਗੁਰੂ ਹੈ, ਸੰਪੂਰਨਤਾ ਦਾ ਨਾਮ ਹੀ ਪ੍ਰਭੂ ਹੈ। ਸਤਿਗੁਰੂ ਬਖ਼ਸ਼ਸ਼ ਕਰਨ, ਸਤਿਸੰਗਤ ਵਿਚ ਕਥਾ ਕੀਰਤਨ ਸੁਣ ਕੇ, ਸ਼ਬਦ ਸੁਣ ਕੇ, ਇਹ ਸ਼ਬਦ ਵਾਹਿਗੁਰੂ, ਵਾਹਿਗੁਰੂ

ਜਪਣ ਦੀ ਤੌਫ਼ੀਕ ਆ ਜਾਏ, ਸਮਰੱਥਾ ਆ ਜਾਏ ਤੇ ਉਹ ਜਪਦਿਆਂ ਜਪਦਿਆਂ ਉਹ ਨਾਦ ਪ੍ਰਗਟ ਹੋ ਜਾਏ ਜੋ ਅਨਾਹਦ ਹੈ; ਉਹ ਪ੍ਰਕਾਸ਼ ਪ੍ਰਗਟ ਹੋ ਜਾਏ, ਜੋ ਪਰਮਾਤਮਾ ਹੈ। ਸਾਰੇ ਧਰਮਾਂ ਦੇ ਪੈਗ਼ੰਬਰੀ ਪੁਰਸ਼ਾਂ ਤੋਂ, ਅਵਤਾਰੀ ਪੁਰਸ਼ਾਂ ਤੋਂ ਜੋ ਧਾਰਮਿਕ ਸੰਗਠਨ ਬਣੇ ਨੇ, ਸਾਰਿਆਂ ਵਿਚ ਮੰਤ੍ਰਾਂ ਦੇ ਜਾਪ ਦੀ ਮਹਿਮਾ ਹੈ, ਕੋਈ 'ਓਮ' ਜਪ ਰਿਹਾ ਹੈ, ਕੋਈ 'ਰਾਮ' ਜਪ ਰਿਹਾ ਹੈ, ਕੋਈ 'ਅੱਲਾ ਹੂ, ਅੱਲਾ ਹੂ' ਜਪ ਰਿਹਾ ਹੈ। ਹਿੰਦੂਆਂ ਨੇ ਬੜਾ ਸੋਹਣਾ ਪ੍ਰਤੀਕ ਚੁਣਿਆ ਹੈ, ਮੰਦਰ ਬਣਾ ਕੇ ਮੰਦਰ ਦੇ ਦਰਵਾਜ਼ੇ 'ਤੇ ਘੜਿਆਲ ਲਟਕਾ ਦੇਣਗੇ, ਉਸ ਨੂੰ ਵਜਾ ਕੇ ਅੰਦਰ ਪ੍ਰਵੇਸ਼ ਕਰਨਗੇ। ਇਹ ਸੂਚਨਾ ਮਿਲ ਰਹੀ ਹੈ, ਸਰੀਰ ਇਕ ਮੰਦਰ ਹੈ ਤੇ ਮੁਖ ਵਿਚ ਜ਼ਬਾਨ ਮੰਦਰ ਦੇ ਦਰਵਾਜ਼ੇ 'ਤੇ ਲਟਕਿਆ ਘੜਿਆਲ ਹੈ, ਇਸ ਨੂੰ ਵਜਾ ਕੇ ਹੀ ਅੰਤਰ-ਆਤਮੇ ਵਿਚ ਪ੍ਰਵੇਸ਼ ਮਿਲੇਗਾ ਤੇ ਵਾਹਿਗੁਰੂ ਵਾਹਿਗੁਰੂ ਇਸ ਢੰਗ ਨਾਲ ਉਚਾਰਨ ਕਰਨਾ ਹੋਵੇਗਾ ਜੈਸੇ ਕਿ ਘੜਿਆਲ ਦੀ ਆਵਾਜ਼ ਹੈ। ਘੜਿਆਲ ਦੀ ਆਵਾਜ਼ ਧੁਨਾਕਾਰ ਹੈ, ਇਸ ਵਾਸਤੇ ਧੁਨਾਕਾਰ ਆਵਾਜ਼ ਲਮਕਾ ਕੇ, ਉਚਾਰਨ ਕਰ ਕੇ, ਅੰਤਰ-ਆਤਮੇ ਪ੍ਰਵੇਸ਼ ਨਸੀਬ ਹੋਵੇਗਾ। ਜ਼ਮੀਨ 'ਤੇ ਹਿੰਦੂ ਵੀਰਾਂ ਨੇ ਐਸਾ ਮੰਦਰ ਬਣਾਇਆ ਹੋਇਆ ਹੈ, ਥਾਂ ਥਾਂ 'ਤੇ ਮੰਦਰ ਬਣਾ ਕੇ, ਦਰਵਾਜ਼ੇ 'ਤੇ ਘੜਿਆਲ ਲਟਕਾਇਆ ਹੈ। ਪਰ ਪਰਮਾਤਮਾ ਨੇ ਜੀਵਨ ਦਾ ਮੰਦਰ ਬਣਾ ਕੇ ਮੁਖ ਵਿਚ ਜ਼ਬਾਨ ਦਾ ਘੜਿਆਲ ਲਟਕਾਇਆ ਹੋਇਆ ਹੈ ਤੇ ਇਸ ਨੂੰ ਵਜਾਣਾ ਹੈ, ਔਰ ਵਜਾਂਦਿਆਂ ਵਜਾਂਦਿਆਂ ਹੀ ਮੰਦਰ ਵਿਚ ਪ੍ਰਵੇਸ਼ ਹੋ ਜਾਏਗਾ ਤੇ ਪਤਾ ਚੱਲ ਜਾਏਗਾ ਕਿ ਇਸ ਘੜਿਆਲ ਦੀ ਮਹਿਮਾ ਕੀ ਹੈ, ਘੰਟਾ ਨਾਦ ਦੀ ਮਹਿਮਾ ਕੀ ਹੈ, ਗੁਰ-ਸ਼ਬਦ ਦੀ ਮਹਿਮਾ ਕੀ ਹੈ, ਆਵਾਜ਼ ਦੀ ਮਹਿਮਾ ਕੀ ਹੈ ਔਰ ਫਿਰ ਸੁਭਾਵਕ ਹੀ ਇਹ ਬੋਲ ਨਿਕਲਣਗੇ :

**ਗੁਰੂ ਗਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ।**
**ਜੋ ਪ੍ਰਭੂ ਕੋ ਮਿਲਬੋ ਚਹੈ ਖੋਜ ਸਬਦ ਮਹਿ ਲੇਹਿ।**

ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਨਿਰੋਲ ਬ੍ਰਹਮ ਗਿਆਨ ਹੈ, ਇਸ ਵਿਚ ਇਤਿਹਾਸ ਨਹੀਂ, ਮਿਥਿਹਾਸ ਨਹੀਂ। ਦੁਨੀਆ ਦੇ ਬੇਸ਼ਤਰ ਗ੍ਰੰਥ ਇਤਿਹਾਸ ਨਾਲ ਭਰੇ ਹੋਏ ਨੇ ਜਾਂ ਮਿਥਿਹਾਸ ਨਾਲ ਭਰੇ ਹੋਏ ਨੇ। ਉਨ੍ਹਾਂ ਵਿਚ ਥੋੜ੍ਹੇ ਜਿਹੇ ਹੀ ਬੋਲ ਨੇ, ਵੱਧ ਤੋਂ ਵੱਧ ਦਸ ਫ਼ੀ ਸਦੀ ਜੋ ਬ੍ਰਹਮ ਗਿਆਨ ਕਹਿਲਾ ਸਕਦੇ ਨੇ, ਵਰਨਾ ਇਤਿਹਾਸਕ ਪ੍ਰਸੰਗ ਮਿਲਦੇ ਨੇ ਜਾਂ ਫਿਰ ਮਿਥ ਕੇ ਘੜੀਆਂ ਹੋਈਆਂ ਕਹਾਣੀਆਂ ਨੇ ਜੋ ਗਿਆਨ ਵਿਗਿਆਨ ਤੇ ਸਮੇਂ ਦੀ ਕਸੌਟੀ 'ਤੇ ਪੂਰੀਆਂ ਨਹੀਂ ਉਤਰਦੀਆਂ। ਸਮਾਂ ਜਿਸ ਨੂੰ ਪਿੱਛੇ ਸੁੱਟ ਦੇਵੇ ਔਰ ਵਿਗਿਆਨ ਦੀ

ਤਰਾਜ਼ੂ 'ਤੇ ਜੋ ਪੂਰਨ ਤੌਰ 'ਤੇ ਤੁਲ ਨਾ ਸਕੇ, ਗਿਆਨ ਜਿਸ ਨੂੰ ਰੱਦ ਕਰ ਕੇ ਰੱਖ ਦੇਵੇ, ਉਹ ਬੋਲ, ਉਹ ਸ਼ਬਦ, ਜ਼ਿੰਦਗੀ ਲਈ ਸਾਰਥਕ ਨਹੀਂ ਹੁੰਦੇ, ਉੱਚਾ ਨਹੀਂ ਲੈ ਜਾ ਸਕਣਗੇ। ਸਮਝ ਨਹੀਂ ਆਇਆ ਕਿ ਬੇਸ਼ਤਰ ਧਾਰਮਿਕ ਗ੍ਰੰਥ ਇਤਿਹਾਸ ਨਾਲ ਕਿਉਂ ਭਰੇ ਨੇ। ਇਤਿਹਾਸ ਵਿਚ ਚਲੋ, ਕਿਤਨਾ ਹੀ ਉੱਚਾ ਇਤਿਹਾਸ ਕਿਉਂ ਨਾ ਹੋਵੇ, ਪੜ੍ਹਨ ਲੱਗਿਆਂ ਥੋੜ੍ਹੀ ਉਚਾਈ ਨਸੀਬ ਹੋ ਸਕਦੀ ਹੈ ਪਰ ਉਸ ਨੂੰ ਅਸੀਂ ਈਸ਼ਵਰੀ ਗਿਆਨ ਨਹੀਂ ਕਹਿ ਸਕਦੇ। ਇਕੋ ਇਕ ਗ੍ਰੰਥ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਜੋ ਇਤਿਹਾਸਕ ਗ੍ਰੰਥ ਨਹੀਂ ਨੇ। ਕੋਈ ਗੁਰੂ ਨਾਨਕ ਦੇਵ ਜੀ ਦਾ ਇਤਿਹਾਸ ਨਹੀਂ ਮਿਲਦਾ, ਕੋਈ ਗੁਰੂ ਅਰਜਨ ਦੇਵ ਜੀ ਦਾ ਇਤਿਹਾਸ ਨਹੀਂ ਮਿਲਦਾ। ਗੁਰੂ ਨਾਨਕ ਦੇਵ ਜੀ ਦੇ ਮਾਤਾ ਪਿਤਾ ਕੌਣ ਸਨ, ਉਨ੍ਹਾਂ ਦੀ ਔਲਾਦ ਕਿਤਨੀ ਸੀ, ਪਤਨੀ ਦਾ ਕੀ ਨਾਮ ਸੀ, ਆਯੂ ਕਿਤਨੀ ਸੀ, ਭੈਣ ਦਾ ਕੀ ਨਾਮ ਸੀ, ਇਹ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਕਿਧਰੇ ਨਹੀਂ ਮਿਲਦਾ। ਫਿਰ ਬਣਾ ਕੇ ਘੜੀਆਂ ਹੋਈਆਂ ਕਹਾਣੀਆਂ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈਨ, ਜਿਵੇਂ ਪੁਰਾਣਿਕ ਇਤਿਹਾਸਕ ਗ੍ਰੰਥਾਂ ਵਿਚ ਤਰ੍ਹਾਂ ਤਰ੍ਹਾਂ ਦਾ ਮਿਥਿਹਾਸ ਹੈ—ਗੌਤਮ ਰਿਸ਼ੀ ਨੇ ਕ੍ਰੋਧ ਵਿਚ ਆ ਕੇ ਗਿੱਲਾ ਪਰਨਾ ਮਾਰਿਆ ਔਰ ਚੰਦ੍ਰਮਾ ਕਾਲਾ ਹੋ ਗਿਆ। ਚੰਦ੍ਰਮਾ ਦੇ ਵਿਚ ਕਾਲੇ ਨਿਸ਼ਾਨ ਦਿਖਾਈ ਦੇ ਰਹੇ ਨੇ, ਇਹ ਗੌਤਮ ਰਿਸ਼ੀ ਦਾ ਮਾਰਿਆ ਹੋਇਆ ਗਿੱਲਾ ਪਰਨਾ ਜਿਸ ਕਰਕੇ ਚੰਦ੍ਰਮਾ ਵਿਚ ਕਾਲੇ ਧੱਬੇ ਨੇ। ਦੁੱਧ ਦਾ ਸਾਗਰ ਹੈ ਪੁਰਾਣਿਕ ਮਿਥਿਹਾਸ, ਉਸ ਨੂੰ ਦਾਨਵਾਂ ਤੇ ਦੇਵਤਿਆਂ ਨੇ ਮਿਲ ਕੇ ਰਿੜਕਿਆ, ਮੰਥਨ ਕੀਤਾ, ਸ਼ੇਸ਼ਨਾਗ ਦਾ ਨੇਤ੍ਰਾ ਬਣਾ ਕੇ ਔਰ ਸੁਮੇਰ ਪਰਬਤ ਦਾ ਮਧਾਣਾ ਬਣਾ ਕੇ ਦਾਨਵਾਂ, ਦੇਵਤਿਆਂ ਦੋਨਾਂ ਮਿਲ ਕੇ ਮੰਥਨ ਕੀਤਾ। ਉਸ ਦੇ ਵਿਚੋਂ ਨਿਕਲੇ ਚੌਦਾਂ ਰਤਨ—ਪ੍ਰਿਥਮ ਦੁੱਧ ਦਾ ਸਾਗਰ, ਸ਼ੇਸ਼ਨਾਗ ਦਾ ਨੇਤ੍ਰਾ ਔਰ ਸੁਮੇਰ ਪਰਬਤ ਦਾ ਮਧਾਣਾ, ਦਾਨਵ ਤੇ ਦੇਵਤੇ ਮੰਥਨ ਕਰਨ ਵਾਲੇ। ਇਸ ਨੂੰ ਕਿਸੇ ਅਧਿਆਤਮਵਾਦ ਨਾਲ ਜੋੜੀਏ ਤਾਂ ਗੱਲ ਬਣਦੀ ਹੈ, ਜੈਸੇ ਕਿ ਸੱਤੇ ਤੇ ਬਲਵੰਡ ਨੇ ਕਹਿ ਦਿੱਤਾ ਹੈ ਕਿ ਇਹ ਸਰੀਰ ਹੀ ਖੀਰ ਦਾ ਸਾਗਰ ਹੈ, ਇਹਦੇ ਵਿਚ ਹੀ ਤਰ੍ਹਾਂ ਤਰ੍ਹਾਂ ਦੇ ਰਤਨ ਪਏ ਨੇ; ਜੈਸੇ

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥**
**ਦੇਹੀ ਮਹਿ ਇਸ ਕਾ ਬਿਸ੍ਰਾਮੁ ॥** *(ਸੁਖਮਨੀ ਸਾਹਿਬ, ਪੰਨਾ 293)*

ਸੁਰਤਿ ਦਾ ਨੇਤ੍ਰਾ ਬਣਾ ਕੇ, ਕਿਉਂਕਿ ਨਾਮ ਵੀ ਟੇਹੜਾ ਹੈ, ਸੁਰਤਿ ਵੀ ਟੇਹੜੀ ਚੱਲਦੀ ਹੈ ਤੋ ਇਸ ਤਰੀਕੇ ਦੇ ਨਾਲ ਸੁਰਤਿ ਦਾ ਨੇਤ੍ਰਾ ਬਣਾ ਕੇ, ਸੰਕਲਪ ਤੇ ਵਿਕਲਪ, ਇਹ ਦਾਨਵ ਤੇ ਦੇਵਤੇ; ਕੋਈ ਐਸਾ ਸ਼ੁਭ ਸੰਕਲਪ ਨਹੀਂ ਜਿਸ

ਦੇ ਮੁਕਾਬਲੇ ਬੁਰਾ ਵਿਕਲਪ ਨਾ ਖੜਾ ਹੋ ਜਾਏ; ਤੋ ਇਸ ਤਰੀਕੇ ਦੇ ਨਾਲ ਸੰਕਲਪਾਂ ਤੇ ਵਿਕਲਪਾਂ ਦਾ ਮੰਥਨ ਕੀਤਾ, ਮਨ ਮਧਾਣਾ, ਸੁਰਤਿ ਨੇਤ੍ਰਾ, ਸਰੀਰ ਦੁੱਧ ਦਾ ਸਾਗਰ ਤੇ ਮੰਥਨ ਕਰ ਕੇ ਇਹਦੇ ਵਿਚੋਂ ਦੈਵੀ ਗੁਣਾਂ ਦੇ ਰਤਨ ਪ੍ਰਾਪਤ ਕਰ ਲੈਣੇ, ਮੰਨਣ ਵਾਲੀ ਗੱਲ ਹੈ ਪਰ ਇਸ ਨੂੰ ਇਤਿਹਾਸਕ ਰੂਪ-ਰੇਖਾ ਇਹ ਦੇਣੀ ਕਿ ਵਾਕਿਆ ਹੀ ਕੋਈ ਦੁੱਧ ਦਾ ਸਾਗਰ ਔਰ ਹਿਮਾਲਿਆ ਪਰਬਤ ਮਧਾਣਾ ਬਣਿਆ ਔਰ ਸ਼ੇਸ਼ਨਾਗ ਦਾ ਨੇਤ੍ਰਾ ਬਣਾਇਆ ਗਿਆ, ਦਾਨਵ ਦੇਵਤਿਆਂ ਨੇ ਮਿਲ ਕੇ ਮੰਥਨ ਕੀਤਾ ਤੇ ਨਿਕਲੇ ਚੌਦਾਂ ਰਤਨ, ਇਸ ਤਰ੍ਹਾਂ ਦੀਆਂ ਮਿਥਿਹਾਸਕ ਕਹਾਣੀਆਂ ਨਾਲ ਭਰੇ ਪਏ ਨੇ ਇਤਿਹਾਸਕ ਗ੍ਰੰਥ। ਤਾਮਿਲਨਾਡ ਦਾ ਅਗਸਤ ਮੁਨੀ, ਜਿਸ ਦੀ ਝੁੱਗੀ ਸਮੁੰਦਰ ਦੇ ਕੰਢੇ 'ਤੇ ਸੀ, ਛੱਲ ਆਈ ਜ਼ੋਰ ਦੀ, ਸਮੁੰਦਰ ਵਿਚ ਝੁੱਗੀ ਵਹਿ ਗਈ। ਕ੍ਰੋਧ-ਵੱਸ ਹੋ ਕੇ ਰਿਸ਼ੀ ਜੀ ਨੇ ਢਾਈ ਚੁਲੀਆਂ ਵਿਚ ਸਾਰੇ ਦਾ ਸਾਰਾ ਸਮੁੰਦਰ ਪੀ ਲਿਆ। ਮਲ-ਮੂਤ੍ਰ ਦੇ ਰਾਹੀਂ ਕੱਢਿਆ ਤੋ ਇਸ ਕਰਕੇ ਸਮੁੰਦਰ ਖਾਰਾ ਹੋ ਗਿਆ; ਸਮੁੰਦਰ ਦਾ ਖਾਰਾਪਨ, ਪ੍ਰਾਚੀਨ ਧਾਰਮਿਕ ਗ੍ਰੰਥ ਇਸ ਤਰ੍ਹਾਂ ਬਿਆਨ ਕਰਦੇ ਨੇ।

ਸੂਰਜ ਨੂੰ ਹਨੂੰਮਾਨ ਨੇ ਤਿੰਨ ਦਿਨ ਮੂੰਹ ਵਿਚ ਪਾਈ ਰੱਖਿਆ ਔਰ ਇਸ ਤੋਂ ਬਾਅਦ ਉਸ ਨੇ ਮੂੰਹ ਵਿਚੋਂ ਕੱਢਿਆ। ਜ਼ਮੀਨ ਨਾਲੋਂ ਹਜ਼ਾਰਾਂ ਗੁਣਾਂ ਇਹ ਵੱਡਾ ਸੂਰਜ ਤੇ ਜ਼ਮੀਨ ਵੀ ਉਸ ਦਾ ਨਿੱਕਾ ਜਿਹਾ ਟੁਕੜਾ, ਉਸ ਸੂਰਜ ਨੂੰ ਹਨੂੰਮਾਨ ਨੇ ਮੂੰਹ ਵਿਚ ਪਾ ਲਿਆ। ਰਿਸ਼ੀ ਮੰਡੂ ਦਾ ਜਨਮ ਮੇਂਡਕੀ ਤੋਂ ਹੋਇਆ, ਰਿਸ਼ੀ ਗੌਤਮ ਦਾ ਜਨਮ ਗਊ ਤੋਂ ਹੋਇਆ ਔਰ ਮਛੰਦਰ ਨਾਥ ਮੱਛੀ ਤੋਂ ਪੈਦਾ ਹੋਏ, ਐਸੇ ਮਿਥਿਹਾਸਕ ਪ੍ਰਸੰਗਾਂ ਨਾਲ ਭਰੇ ਪਏ ਨੇ ਧਾਰਮਿਕ ਗ੍ਰੰਥ। ਔਰ ਇਸ ਤਰ੍ਹਾਂ ਹੀ ਲੰਬਾ ਚੌੜਾ ਮਿਥਿਹਾਸ ਬਾਈਬਲ ਵਿਚ ਮਿਲਦਾ ਹੈ। ਬਾਈਬਲ ਦੀਆਂ ਕੁਛ ਕਹਾਣੀਆਂ ਤਾਂ ਕਾਫ਼ੀ ਅਸ਼ਲੀਲ ਨੇ, ਜੋ ਭਰੀ ਸਭਾ ਵਿਚ ਪੜ੍ਹਨੀਆਂ, ਸੁਣਨੀਆਂ ਤੇ ਸੁਣਾਣੀਆਂ ਔਖੀਆਂ ਨੇ। ਇਸੇ ਤਰੀਕੇ ਨਾਲ ਸਾਰੇ ਹੀ ਧਰਮਾਂ ਦੇ ਗ੍ਰੰਥਾਂ ਨੂੰ ਲਈਏ, ਬਹੁਤਾ ਮਿਥਿਹਾਸ ਹੈ, ਥੋੜ੍ਹਾ ਇਤਿਹਾਸ ਹੈ। ਕੁਛ ਬੋਲ ਨਿਰੋਲ ਬ੍ਰਹਮ ਗਿਆਨ ਨੇ। ਹਾਂ, ਐਸਾ ਅਸੀਂ ਕਹਿ ਸਕਦੇ ਹਾਂ ਕਿ ਚਿੱਕੜ ਵਿਚੋਂ ਰਤਨ ਕੱਢ ਲਈਏ, ਦੁੱਧ ਵਿਚੋਂ ਮੱਖਣ ਕੱਢ ਲਈਏ, ਲੱਸੀ ਛੱਡ ਦੇਈਏ, ਇਸ ਵਾਸਤੇ ਬੜੀ ਮਿਹਨਤ ਦੀ ਲੋੜ ਹੈ। ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਿਰੋਲ ਮੋਤੀ ਹੀ ਮੋਤੀ ਹਨ, ਗਿਆਨ ਹੀ ਗਿਆਨ ਹੈ, ਕੋਈ ਇਤਿਹਾਸ ਨਹੀਂ, ਕੋਈ ਮਿਥਿਹਾਸ ਨਹੀਂ। ਧੰਨ ਸ੍ਰੀ ਗੁਰੂ ਗ੍ਰੰਥ ਜੀ ਮਹਾਰਾਜ ਦੇ ਬੋਲ ਸਮੇਂ ਦੀ ਕਸੌਟੀ 'ਤੇ ਪੂਰੇ ਉਤਰਦੇ ਨੇ, ਗਿਆਨ ਦੀ ਕਸੌਟੀ 'ਤੇ ਪੂਰੇ ਉਤਰਦੇ ਨੇ ਤੇ ਵਿਗਿਆਨ ਦੀ ਕਸੌਟੀ 'ਤੇ ਪੂਰੇ ਉਤਰਦੇ ਨੇ। ਜੈਸੇ

ਧੰਨ ਸ੍ਰੀ ਗੁਰੂ ਗ੍ਰੰਥ ਜੀ ਮਹਾਰਾਜ ਸੰਸਾਰ ਦੀ ਉਤਪਤੀ ਬਾਰੇ ਖ਼ਿਆਲ ਇਸ ਤਰ੍ਹਾਂ ਦਿੰਦੇ ਨੇ:

**ਥਿਤਿ ਵਾਰੁ ਨ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥**
**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥** *(ਜਪੁ ਜੀ ਸਾਹਿਬ)*

ਸ੍ਰਿਸ਼ਟੀ ਦੀ ਸਾਜਨਾ ਕਦੋਂ ਹੋਈ, ਇਸ ਬ੍ਰਹਿਮੰਡ ਦੀ ਬਣਤਰ ਕਦੋਂ ਹੋਈ, ਕੋਈ ਨਹੀਂ ਬਿਆਨ ਕਰ ਸਕਦਾ। ਜਦ ਕਿ ਬਾਈਬਲ ਐਸਾ ਕਹਿੰਦੀ ਹੈ ਕਿ ਈਸਾ ਤੋਂ ਪੂਰਵ, ਕੋਈ ਚਾਰ ਹਜ਼ਾਰ ਸਾਲ, ਇਹ ਸ੍ਰਿਸ਼ਟੀ ਆਲਮੇ ਵਜੂਦ ਵਿਚ ਆਈ। ਅੱਜ ਦੇ ਹਿਸਾਬ ਨਾਲ ਛੇ ਹਜ਼ਾਰ ਸਾਲ ਹੋ ਗਏ। ਛੇ ਦਿਨ ਦੇ ਵਿਚ ਪਰਮਾਤਮਾ ਨੇ ਸੰਸਾਰ ਦੀ ਸਾਜਨਾ ਕੀਤੀ ਤੇ ਸਤਵੇਂ ਦਿਨ ਛੁੱਟੀ ਕੀਤੀ। ਸਤਵਾਂ ਦਿਨ ਸੰਡੇ ਸੀ, ਐਤਵਾਰ ਸੀ, ਸੂਰਜ ਦਾ ਦਿਨ ਸੀ। ਇਸ ਦਾ ਮਤਲਬ ਸੂਰਜ ਵੀ ਮੌਜੂਦ ਸੀ, ਦਿਨ ਵੀ ਮੌਜੂਦ ਸੀ, ਫਿਰ ਸਾਜਨਾ ਕੀਤੀ। ਇਸ ਤਰੀਕੇ ਦੀਆਂ ਕਾਗਨਤ ਕਹਾਣੀਆਂ ਭਰੀਆਂ ਪਈਆਂ ਨੇ ਜੋ ਵਿਗਿਆਨ ਦੀ ਕਸੌਟੀ 'ਤੇ ਪੂਰੀਆਂ ਨਹੀਂ ਉਤਰਦੀਆਂ। ਬਾਈਬਲ ਤਾਂ ਕਹਿੰਦੀ ਹੈ ਕਿ ਜ਼ਮੀਨ ਚਪਟੀ ਹੈ (ਜਦ ਕਿ ਬੱਚਾ ਬੱਚਾ ਜਾਣਦਾ ਹੈ ਕਿ ਗੋਲ ਹੈ); ਜ਼ਮੀਨ ਰੁਕੀ ਹੋਈ ਹੈ (ਜਦ ਕਿ ਅੱਜ ਸਾਰਿਆਂ ਨੂੰ ਪਤਾ ਚੱਲ ਗਿਆ ਹੈ ਕਿ ਜ਼ਮੀਨ ਘੁੰਮ ਰਹੀ ਹੈ, ਇਹ ਬਾਕਾਇਦਾ ਚੱਲ ਰਹੀ ਹੈ), ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਨੇ:

**ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ॥**
**ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ॥**
*(ਸਿਰੀਰਾਗੁ ਮ: ੧, ਪੰਨਾ 64)*

ਸਭ ਕੁਛ ਚੱਲ ਰਿਹਾ ਹੈ, ਰੁਕਿਆ ਹੋਇਆ ਕੁਛ ਵੀ ਨਹੀਂ ਹੈ, ਸਭ ਕੁਛ ਚੱਲ ਰਿਹਾ ਹੈ। ਸੂਰਜ, ਚੰਦ, ਤਾਰੇ, ਗ੍ਰਹਿ, ਨਛੱਤਰ, ਜ਼ਮੀਨ, ਆਸਮਾਨ ਸਾਰਾ ਕੁਛ ਹੀ ਚੱਲ ਰਿਹਾ ਹੈ, ਇਸ ਵਾਸਤੇ ਚੰਚਲ ਹੈ, ਚੱਲ, ਚੱਲ, ਚੱਲ ਰਿਹਾ ਹੈ, ਚੰਚਲ ਹੈ। ਔਰ ਚੰਚਲ ਇਹ ਸੰਸਾਰ ਉਸ ਪਾਸੇ ਨੂੰ ਚੱਲ ਰਿਹਾ ਹੈ, ਜਿਸ ਨੂੰ ਨਿਹਚਲ ਕਹਿੰਦੇ ਨੇ। ਉਹ ਮੁਕਾਮੀ ਹੈ, ਉਹ ਨਿਹਚਲ ਹੈ, ਪਰਮਾਤਮਾ ਟਿਕਿਆ ਹੋਇਆ ਹੈ। ਤੇ ਗੁਰੂ ਨਾਨਕ ਦੇ ਬੋਲ ਕਿ ਸਮੂਹ ਬ੍ਰਹਿਮੰਡ ਗਰਦਸ਼ ਵਿਚ ਹੈ, ਵਿਗਿਆਨਕ ਹੈ। ਸ੍ਰਿਸ਼ਟੀ ਕਦੋਂ ਬਣੀ, ਇਹ ਪਰਮਾਤਮਾ ਨੂੰ ਹੀ ਪਤਾ ਹੈ ਕਿ ਕਦੋਂ ਉਸ ਨੇ ਬਣਾਈ ਅਰ ਭਾਸਦਾ ਐਸਾ ਹੈ ਕਿ ਇਸ ਢੰਗ ਨਾਲ ਬਣਾਈ:

**ਅਰਬਦ ਨਰਬਦ ਧੁੰਧੂਕਾਰਾ॥** *(ਮਾਰੂ ਮ: ੧, ਪੰਨਾ 1035)*

ਸਮੇਂ ਤੋਂ ਪਹਿਲੇ ਉਸ ਪਰਿਪੂਰਨ ਪਰਮਾਤਮਾ ਤੋਂ ਸ਼ਬਦ ਹੋਇਆ, ਫਿਰ ਧੁੰਧ ਹੋਈ, ਫਿਰ ਗੈਸ। ਧੁੰਧ ਸਮਾਂ ਪਾ ਕੇ ਪਾਣੀ ਬਣੀ, ਪਾਣੀ ਸਹਿਜੇ ਸਹਿਜੇ ਠੋਸ ਸ਼ਕਲ ਅਖ਼ਤਿਆਰ ਕਰ ਗਿਆ ਔਰ ਇਸ ਤਰ੍ਹਾਂ ਉਹ ਠੋਸ, ਪੱਥਰ ਬਣੇ, ਜ਼ਮੀਨ ਬਣੀ, ਧਰਤੀ ਬਣੀ, ਮਿੱਟੀ ਬਣੀ, ਬਨਸਪਤੀ, ਪਸ਼ੂ ਪਕਸ਼ੀ ਤੇ ਮਨੁੱਖ ਸਾਕਾਰ ਹੋਇਆ ਤੇ ਇਸ ਤਰ੍ਹਾਂ ਇਸ ਮਨੁੱਖ ਦੀ ਲੰਬੀ ਚੌੜੀ ਯਾਤਰਾ ਸ਼ਬਦ ਤੋਂ ਧੁੰਧ, ਧੁੰਧ ਤੋਂ ਪਾਣੀ, ਪਾਣੀ ਤੋਂ ਠੋਸ, ਜੀਵਨ ਤੇ ਉਹੀ ਵਿਕਾਸ ਕਰਦਿਆਂ ਕਰਦਿਆਂ ਮਨੁੱਖ ਬਣਿਆ, ਬੜੀ ਲੰਬੀ ਯਾਤਰਾ!

**ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ॥**

*(ਰਾਗ ਸੂਹੀ ਮ: ੫, ਪੰਨਾ 763)*

ਇਹ ਬੋਲ ਵਿਗਿਆਨਕ ਨੇ; ਪਹਿਲਾ ਜੀਵਨ ਚੱਲਦਾ ਫਿਰਦਾ ਪਾਣੀ ਵਿਗਸਤ ਹੋਇਆ:

**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥**

*(ਵਾਰ ਆਸਾ ਮ: ੧, ਪੰਨਾ 472)*

ਤੋ ਇਸ ਤਰੀਕੇ ਦੇ ਨਾਲ ਧੰਨ ਗੁਰੂ ਨਾਨਕ ਮਹਾਰਾਜ ਦੇ ਬੋਲ ਵਿਗਿਆਨ ਦੀ ਕਸੌਟੀ 'ਤੇ ਪੂਰੇ ਉਤਰਦੇ ਨੇ। ਕੁਛ ਪੁਰਾਣਿਕ ਪ੍ਰਸੰਗ ਇਸ ਤਰ੍ਹਾਂ ਨੇ ਕਿ ਸੰਸਾਰ ਦੀ ਬਣਤਰ ਕਿਵੇਂ ਹੋਈ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪੁਰਾਣਿਕ ਅਨੁਵਾਦ ਕਰਦੇ ਨੇ ਦਸਮ ਗ੍ਰੰਥ ਵਿਚ:

**ਏਕ ਸ੍ਰਵਣ ਤੇ ਮੈਲ ਨਿਕਾਰਾ।**
**ਤਾ ਤੇ ਮਧੁ ਕੀਟਭ ਤਨ ਧਾਰਾ।** *(ਬਚਿੱਤ੍ਰ ਨਾਟਕ)*

ਵਿਸ਼ਨੂੰ ਭਗਵਾਨ ਸੁੱਤੇ ਪਏ ਨੇ ਸ਼ੇਸ਼ਨਾਗ ਦੀ ਸੇਜਾ 'ਤੇ। ਪ੍ਰਿਥਮ ਤਾਂ ਭਗਵਾਨ ਹੀ ਸੁੱਤਾ ਹੋਇਆ ਹੈ। ਡਰਾਈਵਰ ਗੱਡੀ ਚਲਾਉਂਦਾ ਹੋਇਆ ਸੌਂ ਜਾਏ ਤੋ ਕਾਰ ਦਾ, ਬੱਸ ਦਾ, ਮੰਜ਼ਲ 'ਤੇ ਪਹੁੰਚਣਾ ਔਖਾ ਹੈ, ਐਕਸੀਡੈਂਟ ਹੋਵੇਗਾ, ਟਕਰਾਉ ਹੋਵੇਗਾ। ਇਤਨਾ ਵੱਡਾ ਬ੍ਰਹਿਮੰਡ ਚੱਲ ਰਿਹਾ ਹੈ ਔਰ ਭਗਵਾਨ ਸੌਂ ਰਿਹਾ ਹੈ, ਲਕਸ਼ਮੀ ਚਰਨ ਝੱਸ ਰਹੀ ਹੈ, ਇਸ ਦਾ ਵੀ ਕੋਈ ਅਧਿਆਤਮਕ ਰੂਪ ਹੋਵੇ ਤਾਂ ਮੰਨਿਆ ਜਾ ਸਕਦਾ ਹੈ ਪਰ ਭਗਵਾਨ ਸੁੱਤਾ ਹੋਇਆ ਹੈ ਸ਼ੇਸ਼ਨਾਗ ਦੀ ਸੇਜਾ 'ਤੇ, ਖੀਰ ਸਾਗਰ ਵਿਚ, ਸਮੁੰਦਰ ਵਿਚ। ਸੁੱਤਿਆਂ ਸੁੱਤਿਆਂ ਉਹਨੇ ਇਕ ਕੰਨ ਤੋਂ ਮੈਲ ਕੱਢੀ, ਉਸ ਤੋਂ ਮਧੁ ਤੇ ਕੈਟਭ ਦੋ ਦੈਂਤ ਬਣ ਗਏ।

**ਦੁਤੀਯ ਕਾਨ ਤੇ ਮੈਲੁ ਨਿਕਾਰੀ।**
**ਤਾ ਤੇ ਭਈ ਸ੍ਰਿਸਟਿ ਇਹ ਸਾਰੀ।** *(ਬਚਿੱਤ੍ਰ ਨਾਟਕ)*

ਦੂਜੇ ਕੰਨ ਤੋਂ ਮੈਲ ਕੱਢੀ ਤਾਂ ਇਹ ਸਾਰੀ ਸ੍ਰਿਸ਼ਟੀ ਬਣ ਗਈ, ਸਾਰੀ ਧਰਤੀ ਬਣ ਗਈ।

**ਤਿਨ ਕੋ ਕਾਲ ਬਹੁਰ ਬਧ ਕਰਾ।**
**ਤਿਨ ਕੋ ਮੇਦ ਸਮੁੰਦ ਮੋ ਪਰਾ।**
**ਚਿਕਨ ਤਾਸ ਜਲ ਪਰ ਤਿਰ ਰਹੀ।**
**ਮੇਧਾ ਨਾਮ ਤਬਹਿ ਤੇ ਕਹੀ।** *(ਬਚਿੱਤ੍ਰ ਨਾਟਕ)*

ਸ੍ਰਿਸ਼ਟੀ ਨੂੰ ਜੋ ਮੇਦਨੀ ਕਹਿੰਦੇ ਨੇ। ਸਮਾਂ ਪਾ ਕੇ ਉਹ ਮਧੁ ਤੇ ਕੈਟਭ ਮਰੇ, ਉਨ੍ਹਾਂ ਦੀ ਮਿੱਝ—ਖ਼ੂਨ, ਹੱਡੀਆਂ, ਮਾਸ, ਖੱਲੜੀ ਸਮੁੰਦਰ 'ਤੇ ਤੈਰਦੀ ਰਹੀ ਔਰ ਇਸ ਤਰ੍ਹਾਂ ਉਹ ਮਿੱਝ ਤੈਰਦੀ ਤੈਰਦੀ ਸ੍ਰਿਸ਼ਟੀ ਬਣ ਗਈ। ਇਸ ਵਾਸਤੇ ਜ਼ਮੀਨ ਨੂੰ, ਸ੍ਰਿਸ਼ਟੀ ਨੂੰ ਮੇਦਨੀ ਕਹਿੰਦੇ ਨੇ ਕਿਉਂਕਿ ਮਿੱਝ ਤੋਂ ਬਣੀ। ਤੋ ਇਹ ਇਕ ਪੁਰਾਣਿਕ ਪ੍ਰਸੰਗ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਬੋਲ ਵਿਗਿਆਨਕ ਨੇ। ਪਦਾਰਥ ਦੇ ਤਿੰਨ ਰੂਪ ਨੇ—ਧੁੰਧ, ਤਰਲ ਤੇ ਠੋਸ। ਕੁਛ ਐਸਾ ਹੈ ਸਾਲਿਡ, ਕੁਛ ਐਸਾ ਹੈ ਤਰਲ ਤੇ ਕੁਛ ਐਸਾ ਹੈ ਗੈਸ, ਪਰ ਇਕੋ ਹੀ ਪਦਾਰਥ ਦੇ ਪਨਰੂਪ ਨੇ। ਜੈਸੇ ਲੋਹਾ ਠੋਸ ਹੈ, ਇਕ ਵਿਸ਼ੇਸ਼ ਤਾਪਮਾਨ 'ਤੇ ਲੈ ਜਾਈਏ ਤੋ ਪਾਣੀ ਬਣ ਜਾਂਦਾ ਹੈ ਤੇ ਹੋਰ ਇਕ ਵਿਸ਼ੇਸ਼ ਤਾਪਮਾਨ 'ਤੇ ਲੈ ਜਾਈਏ ਤੋ ਧੁੰਧ ਬਣ ਜਾਂਦਾ ਹੈ। ਪਾਣੀ ਜੰਮਿਆ ਹੋਇਆ ਬਰਫ਼ ਹੈ, ਥੋੜ੍ਹੀ ਜਿਹੀ ਤਪਸ਼ ਤੋਂ 'ਤਰਲ' ਬਣ ਗਿਆ, ਹੋਰ ਤਪਾਇਆ ਤਾਂ ਭਾਫ਼ ਹੋ ਗਿਆ। ਤੋ ਪਾਣੀ ਦੇ ਤਿੰਨ ਰੂਪ, ਲੋਹੇ ਦੇ ਤਿੰਨ ਰੂਪ, ਹਰ ਚੀਜ਼ ਦੇ ਤਿੰਨ ਰੂਪ ਨੇ। ਜੋ ਠੋਸ ਹੈ, ਉਹ ਤਰਲ ਹੋ ਸਕਦਾ ਹੈ; ਜੋ ਤਰਲ ਹੈ ਧੁੰਧ ਹੋ ਸਕਦਾ ਹੈ, ਗੈਸ ਹੋ ਸਕਦਾ ਹੈ।

ਤੋ ਗੁਰੂ ਨਾਨਕ ਦੇਵ ਜੀ ਦੇ ਇਹ ਬੋਲ—ਜੋ ਪਹਿਲੇ ਗੈਸ ਸੀ, ਧੁੰਧ ਸੀ, ਉਹ ਪਾਣੀ ਬਣੀ, ਫਿਰ ਠੋਸ ਜੀਵਨ ਬਣਿਆ, ਬਣ ਕੇ ਫਿਰ ਤਰ੍ਹਾਂ ਤਰ੍ਹਾਂ ਦੇ ਰੂਪ ਧਾਰਨ ਕਰਦਾ ਰਿਹਾ, ਬ੍ਰਹਿਮੰਡ ਦਾ ਸੁੱਚਾ ਤੇ ਸੱਚਾ ਇਤਿਹਾਸ ਹੈ ਜੋ ਗੁਰੂ ਨਾਨਕ ਦੇਵ ਜੀ ਸਾਡੇ ਸਾਹਮਣੇ ਰੱਖਦੇ ਨੇ। ਇਸੇ ਹਿਸਾਬ ਨਾਲ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਬਾਣੀ, ਪ੍ਰਾਚੀਨ ਤੇ ਅਜੋਕੀ ਸਾਇੰਸ ਤੇ ਵਿਗਿਆਨ ਦੀ ਕਸੌਟੀ 'ਤੇ ਪੂਰੀ ਉਤਰਦੀ ਹੈ, ਮੁਕੰਮਲ ਉਤਰਦੀ ਹੈ। ਜੈਸੇ ਕਿ ਗਿਆਨ ਦੇ ਤਿੰਨ ਰੂਪ ਨੇ—ਪਦਾਰਥ ਦਾ ਗਿਆਨ, ਕਲਾ ਦਾ ਗਿਆਨ ਔਰ ਪਰਮਾਤਮਾ ਦਾ ਗਿਆਨ। ਵਾਕਈ ਇਹ ਕਲਾ ਦੇ ਗਿਆਨ ਦਾ ਸੰਗਮ ਹੈ, ਤ੍ਰਿਬੈਣੀ ਦਾ ਸੰਗਮ ਹੈ, ਵਿਗਿਆਨ ਹੈ, ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਪਦਾਰਥ ਦਾ ਗਿਆਨ ਹੈ, ਔਰ ਫਿਰ ਕਲਾ ਹੈ, ਗੀਤ ਹੈ, ਸੰਗੀਤ ਹੈ।

ਸਾਰੇ ਦਾ ਸਾਰਾ ਗਿਆਨ ਗੀਤ ਵਿਚ ਹੈ, ਸੰਗੀਤ ਵਿਚ ਹੈ। ਵਾਕਈ ਪਰਮਾਤਮਾ ਦੀ ਆਵਾਜ਼ ਗੀਤਮਈ ਹੋ ਸਕਦੀ ਹੈ, ਸੰਗੀਤਮਈ ਹੋ ਸਕਦੀ ਹੈ। ਇਸ ਵਾਸਤੇ ਜਦ ਵੀ ਕਿਸੇ ਦੀ ਸੁਰਤ ਗਹਿਰਾਈਆਂ ਨੂੰ ਛੂੰਹਦੀ ਹੈ, ਉਸ ਦੇ ਗਹਿਰੇ ਤਲ ਵਿਚੋਂ ਗੀਤ ਤੇ ਸੰਗੀਤ ਇੰਝ ਫੁਟ ਪੈਂਦਾ ਹੈ, ਜੈਸੇ ਪਹਾੜਾਂ ਦੇ ਸੀਨੇ ਚੀਰ ਕੇ ਝਰਨੇ ਫੁੱਟ ਪੈਂਦੇ ਨੇ। ਗੀਤ ਸੰਗੀਤ ਦੇ ਪ੍ਰਥਮ ਜਨਮਦਾਤੇ ਅਵਤਾਰੀ ਪੁਰਸ਼ ਨੇ, ਸੰਤ ਜਨ ਨੇ; ਦੂਸਰੇ ਸਾਧਨਾ ਕਰ ਕਰ ਕੇ ਜਾਂ ਨਕਲ ਕਰ ਕਰ ਕੇ, ਕਦੀ ਕਦੀ ਗਹਿਰਾਈ ਨੂੰ ਛੂਹ ਕੇ ਕੁਝ ਲੰਬੀਆਂ ਪ੍ਰਾਪਤੀਆਂ ਕਰ ਲੈਂਦੇ ਨੇ, ਵਰਨਾ ਸੰਗੀਤ ਦੇ ਜਨਮਦਾਤੇ ਮਹਾਂਪੁਰਸ਼ ਨੇ, ਗੀਤ ਦੇ ਜਨਮਦਾਤੇ ਮਹਾਂਪੁਰਸ਼ ਨੇ। ਸ੍ਰੀ ਕ੍ਰਿਸ਼ਨ ਜੀ ਦਾ ਤੇ ਸਾਰਾ ਗਿਆਨ ਹੀ ਗੀਤਾ ਕਹਿਲਾਂਦਾ ਹੈ, ਗੀਤ ਕਹਿਲਾਂਦਾ ਹੈ। ਇਕ ਆਲਮ ਦਾ ਕਹਿਣਾ ਹੈ—'ਛੁਪ ਗਏ ਵੋਹ ਸਾਜ਼ੇ ਹਸਤੀ ਛੇੜ ਕਰ, ਅਬ ਤੋ ਬਸ ਆਵਾਜ਼ ਹੀ ਆਵਾਜ਼ ਹੈ।' ਰੂਪ ਆਪਨਾ ਦਿਖਾ ਕੇ, ਝਲਕ ਆਪਣੀ ਦੇ ਕੇ ਓਝਲ ਹੋ ਗਏ, ਹੁਣ ਤਾਂ ਮੈਂ ਆਵਾਜ਼ ਹੀ ਸੁਣ ਰਿਹਾ ਹਾਂ। ਉਹ ਆਵਾਜ਼ ਕੀ ਹੈ ?

**ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥**
**ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥**

*(ਜਪੁ ਜੀ ਸਾਹਿਬ)*

ਤੋ ਅਨੇਕ ਸਾਜ਼ਾਂ ਦੀ ਆਵਾਜ਼ ਤੇ ਅਨੇਕ ਤਰ੍ਹਾਂ ਦੇ ਰਾਗ, ਇਹ ਪਰਮਾਤਮਾ ਦੀ ਧੁਨੀ ਹੈ, ਪਰਮਾਤਮਾ ਦੀ ਆਵਾਜ਼ ਹੈ। ਇਹੀ ਕਾਰਨ ਹੈ ਕਿ ਉਸੇ ਹੀ ਆਵਾਜ਼ ਨੂੰ ਤਰ੍ਹਾਂ ਤਰ੍ਹਾਂ ਦੇ ਸਾਜ਼ ਬਣਾ ਕੇ ਮਹਾਂਪੁਰਸ਼ਾਂ ਨੇ ਬਾਹਰ ਪ੍ਰਗਟ ਕਰਨ ਦੀ ਕੋਸ਼ਿਸ਼ ਕੀਤੀ। ਮੁਰਲੀ ਦੇ ਜਨਮਦਾਤਾ ਸ੍ਰੀ ਕ੍ਰਿਸ਼ਨ ਜੀ ਨੇ। ਢੋਲਕ ਭਗਤਾਂ ਦੀ ਦੇਣ ਹੈ, ਔਰ ਇਸੇ ਹੀ ਤਰ੍ਹਾਂ ਡਮਰੂ ਸ਼ਿਵਜੀ ਨੇ ਬਣਾਇਆ। ਸਿਤਾਰ, ਵੀਣਾ, ਇਕਤਾਰੇ ਰਿਸ਼ੀ ਮੁਨੀਆਂ ਦੀ ਦੇਣ ਨੇ। ਭਾਰਤ ਦੇ ਤਮਾਮ ਪ੍ਰਾਚੀਨ ਸਾਜ਼ ਸੰਤ ਜਨਾਂ ਦੀ ਦੇਣ ਨੇ। ਰਬਾਬ ਸੂਫ਼ੀ ਫ਼ਕੀਰਾਂ ਦੀ ਬਣਤਰ ਹੈ। ਸਾਰੰਦਾ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਦੇਣ ਹੈ। ਇਸ ਤਰੀਕੇ ਨਾਲ ਇਹ ਸਾਜ਼ ਮਹਾਂਪੁਰਸ਼ਾਂ ਨੇ ਬਾਕਾਇਦਾ ਪਹਿਲੋਂ ਅੰਦਰ ਸੁਣੇ, ਫਿਰ ਉਨ੍ਹਾਂ ਦਾ ਬੈਰੂਨੀ ਰੂਪ ਬਾਹਰ ਪ੍ਰਗਟ ਕੀਤਾ, ਜੈਸੇ ਨਾਮਦੇਵ ਕਹਿੰਦੇ ਨੇ :

**ਅਣਮੜਿਆ ਮੰਦਲੁ ਬਾਜੈ ॥**
**ਬਿਨੁ ਸਾਵਣ ਘਨਹਰੁ ਗਾਜੈ ॥** *(ਭਗਤ ਨਾਮਦੇਵ ਜੀ, ਪੰਨਾ 657)*

ਚਮੜੇ ਦੇ ਨਾਲ ਮੜ੍ਹਿਆ ਹੋਇਆ ਤਾਂ ਨਹੀਂ ਪਰ ਮੇਰੇ ਅੰਦਰ ਇਕ ਢੋਲ ਵੱਜ ਰਿਹਾ ਹੈ, ਮੜ੍ਹਿਆ ਹੋਇਆ ਨਹੀਂ ਹੈ ਚਮੜੇ ਨਾਲ, ਇਹ ਅਨਾਹਦ ਨਾਦ ਦੀ

ਧੁਨ ਜੋ ਢੋਲਕ ਦੇ ਰੂਪ ਵਿਚ ਨਾਮਦੇਵ ਨੇ ਸੁਣੀ, ਬਾਹਰ ਪ੍ਰਗਟ ਕੀਤੀ। ਇਕ ਧੁਨ ਜੋ ਸ੍ਰੀ ਕ੍ਰਿਸ਼ਨ ਜੀ ਨੇ ਅੰਦਰ ਸੁਣੀ, ਮੁਰਲੀ ਵਜਾ ਕੇ ਬਾਹਰ ਪ੍ਰਗਟ ਕੀਤੀ ਔਰ ਇਸ ਤਰੀਕੇ ਨਾਲ ਅਨੇਕਾਂ ਧੁਨਾਂ ਸੁਣੀਆਂ ਗਈਆਂ। ਨਾਰਦ ਨੇ ਇਕਤਾਰੇ ਰਾਹੀਂ ਪ੍ਰਗਟ ਕੀਤੀ, ਸਰਸਵਤੀ ਨੇ ਵੀਣਾ ਰਾਹੀਂ ਪ੍ਰਗਟ ਕੀਤੀ, ਸੂਫ਼ੀ ਫ਼ਕੀਰਾਂ ਨੇ ਰਬਾਬ ਰਾਹੀਂ ਪ੍ਰਗਟ ਕੀਤੀ, ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸਰੰਦੇ ਤੇ ਰਬਾਬ ਰਾਹੀਂ ਪ੍ਰਗਟ ਕੀਤੀ। ਇਸ ਤਰ੍ਹਾਂ ਸਾਜ਼ਾਂ ਦੇ ਔਰ ਸੰਗੀਤ ਦੇ ਜਨਮਦਾਤੇ ਮਹਾਂਪੁਰਸ਼ ਨੇ। ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਗੀਤ ਵਿਚ ਹੈ, ਸੰਗੀਤ ਵਿਚ ਹੈ। ਜਿਥੇ ਗੁਰੂ ਗ੍ਰੰਥ ਸਾਹਿਬ ਮਹਾਰਾਜ ਵਿਗਿਆਨ ਦੇ ਸਾਗਰ ਨੇ, ਉਥੇ ਕਲਾ ਦੇ ਵੀ ਸਾਗਰ ਨੇ, ਕਲਾ ਦੇ ਪੱਖੋਂ ਵੀ ਕੋਈ ਖੋਜ ਕਰ ਸਕਦਾ ਹੈ। ਰਾਗ ਰਾਗਣੀਆਂ ਕਈ ਪ੍ਰਕਾਰ ਦੇ ਨੇ, ਕਈ ਪ੍ਰਕਾਰ ਦੇ ਰਾਗ ਜਿਨ੍ਹਾਂ ਨੂੰ ਸਮਝਣ ਵਾਸਤੇ ਸਾਧਨਾ ਚਾਹੀਦੀ ਹੈ ਔਰ ਜਿਹੜੇ ਸਿੱਧੇ ਪਰਮਾਤਮਾ ਨਾਲ ਸੰਬੰਧਤ ਨੇ। ਇਸ ਤਰੀਕੇ ਨਾਲ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਕਲਾ ਦਾ ਗਿਆਨ ਵੀ ਮਹਾਨ ਰੱਖਦੇ ਨੇ। ਪਰਮਾਤਮ ਗਿਆਨ ਉਥੇ ਹਰ ਪਹਿਲੂ ਵਿਚ ਛਾਇਆ ਹੋਇਆ ਹੈ। ਗੀਤ ਸੰਗੀਤ ਦੇ ਬਰਤਨ ਬਣੇ ਹੋਏ ਨੇ, ਸੋਨੇ ਦੇ, ਚਾਂਦੀ ਦੇ, ਔਰ ਇਨ੍ਹਾਂ ਵਿਚ ਪਰੋਸਿਆ ਹੋਇਆ ਹੈ ਪਰਮਾਤਮਾ ਦਾ ਗਿਆਨ, ਪਰਮਾਤਮਾ ਦਾ ਨਾਮ। ਇਸ ਤਰੀਕੇ ਨਾਲ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਪਰਮਾਤਮਾ ਦਾ ਗਿਆਨ, ਕਲਾ ਦਾ ਗਿਆਨ, ਪਦਾਰਥ ਦਾ ਗਿਆਨ ਰੱਖਦੇ ਨੇ, ਔਰ ਇਸ ਤਰੀਕੇ ਦੇ ਨਾਲ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਗਿਆਨ ਦੇ ਸਾਗਰ, ਕਲਾ ਦੇ ਸਾਗਰ, ਔਰ ਆਤਮ-ਗਿਆਨ ਦੇ ਸਾਗਰ ਨੇ। ਕੋਈ ਵੀ ਡੁਬਕੀ ਲਾਵੇ, ਕੋਈ ਵੀ ਖੋਜ ਕਰੇ।

**ਜੋ ਪ੍ਰਭੁ ਕੋ ਮਿਲਬੋ ਚਹੈ ਖੋਜ ਸਬਦ ਮਹਿ ਲੇਹਿ।**

ਉਸ ਸ਼ਬਦ ਦੀ ਗਹਿਰਾਈ ਵਿਚ ਡੁਬਕੀ ਲਗਾ ਕੇ ਮਨੁੱਖ ਲਾਜ਼ਮੀ ਮਾਲਾਮਾਲ ਹੋ ਜਾਏਗਾ, ਨਿਹਾਲ ਹੋ ਜਾਏਗਾ। ਗੁਰੂ ਦਾ ਸ਼ਬਦ ਸੋਨੇ ਦੀ ਸੂਈ ਹੈ, ਔਰ ਉਸ ਵਿਚ ਆਪਣਾ ਧਿਆਨ ਜੋੜਨਾ ਮਾਨੋ ਇਕ ਧਾਗਾ ਹੈ। ਦੋ ਇੱਟਾਂ ਨੂੰ ਜੋੜਨਾ ਹੋਵੇ, ਗਾਰੇ ਦੀ ਲੋੜ ਪੈਂਦੀ ਹੈ; ਦੋ ਕਾਗਜ਼ ਜੋੜਨੇ ਹੋਣ, ਗੂੰਦ ਚਾਹੀਦੀ ਹੈ; ਕੱਪੜਿਆਂ ਨੂੰ ਜੋੜਨਾ ਹੋਵੇ ਤਾਂ ਸੂਈ ਧਾਗਾ ਚਾਹੀਦਾ ਹੈ; ਇਵੇਂ ਹੀ ਆਪਣਾ ਹਿਰਦਾ ਪ੍ਰਭੂ ਨਾਲ ਜੋੜਨਾ ਹੋਵੇ ਤਾਂ ਇਕਮਿਕ ਕਰਨ ਲਈ ਧਾਗਾ ਤੇ ਸੂਈ ਚਾਹੀਦੀ ਹੈ:

**ਰਾਂਗਨਿ ਰਾਂਗਉ ਸੀਵਨਿ ਸੀਵਉ॥**
**ਰਾਮ ਨਾਮ ਬਿਨੁ ਘਰੀਅ ਨ ਜੀਵਉ॥**

*(ਆਸਾ ਨਾਮਦੇਵ ਜੀ, ਪੰਨਾ 485)*

ਮੈਂ ਤੇ ਸੀ ਰਿਹਾ ਹਾਂ ਆਪਣੇ ਆਪ ਨੂੰ ਪ੍ਰਭੂ ਨਾਲ, ਔਰ ਸੀਣ ਦੇ ਰੰਗਣ ਵਿਚ ਮੈਂ ਲੱਗਿਆ ਹੋਇਆ ਹਾਂ। ਕਿਸ ਤਰ੍ਹਾਂ ਸੀ ਰਹੇ ਹੋ ?

**ਸੁਇਨੇ ਕੀ ਸੂਈ ਰੁਪੇ ਕਾ ਧਾਗਾ॥**
**ਨਾਮੇ ਕਾ ਚਿਤੁ ਹਰਿ ਸਉ ਲਾਗਾ॥** *(ਆਸਾ ਨਾਮਦੇਵ ਜੀ, ਪੰਨਾ 485)*

ਸੋਇਨੇ ਦੀ ਸੂਈ ਕੀ ਹੈ ? ਮੰਤ੍ਰ, ਗੁਰੂ ਦਾ ਬੋਲ, ਗੁਰੂ ਦਾ ਸ਼ਬਦ—ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਇਹ ਸੋਇਨੇ ਦੀ ਸੂਈ ਹੈ। ਇਸ ਵਿਚ ਪੂਰਨ ਤੌਰ 'ਤੇ ਧਿਆਨ ਜੋੜਨਾ, ਭਾਵ ਸੁਣਨਾ ਧਾਗਾ ਹੈ, ਇਸ ਤਰ੍ਹਾਂ ਸੂਈ ਚੱਲਦੀ ਰਹੇ ਤਾਂ ਧਾਗਾ ਚੱਲਦਾ ਰਹੇਗਾ। ਪਰ ਧਾਗੇ ਦਾ ਸੂਈ ਦੇ ਨੱਕੇ ਵਿਚ ਰਹਿਣਾ ਬੜਾ ਲਾਜ਼ਮੀ ਹੈ, ਸ਼ਬਦ ਦਾ ਸੁਣਨਾ ਬੜਾ ਲਾਜ਼ਮੀ ਹੈ। ਅਗਰ ਉਹ ਸੁਣ ਨਹੀਂ ਰਿਹਾ, ਸੂਈ ਚੱਲ ਰਹੀ ਹੈ, ਧਾਗਾ ਨਹੀਂ ਹੈ :

**ਬਿਨੁ ਤਾਗੇ ਬਿਨੁ ਸੂਈ ਆਨੀ.....॥** *(ਮਾਰੂ ਮ: ੫, ਪੰਨਾ 1019)*

ਧਾਗੇ ਤੋਂ ਬਿਨਾਂ ਤਾਂ ਸੂਈ ਕੁਛ ਵੀ ਨਹੀਂ ਕਰੇਗੀ, ਚੱਲਦੀ ਰਹੇਗੀ ਪਰ ਦੋ ਕੱਪੜਿਆਂ ਨੂੰ ਇਕ ਨਹੀਂ ਕਰੇਗੀ। ਵਾਹਿਗੁਰੂ ਵਾਹਿਗੁਰੂ ਚੱਲ ਰਿਹਾ ਹੈ, ਬਾਣੀ ਦਾ ਪਾਠ ਚੱਲ ਰਿਹਾ ਹੈ, ਔਰ ਇਹ ਸੁਣਿਆ ਨਹੀਂ ਜਾ ਰਿਹਾ, ਤੋ ਸੂਈ ਚੱਲ ਰਹੀ ਹੈ, ਪਰ ਧਾਗਾ ਨਹੀਂ ਹੈ, ਔਰ ਸੂਈ ਨੇ ਦੋ ਕੱਪੜੇ ਇਕ ਨਹੀਂ ਕੀਤੇ, ਦੋ ਹਿਰਦੇ ਇਕ ਨਹੀਂ ਕੀਤੇ, ਤੋ ਫਿਰ ਇਹ ਕਸੂਰ ਸੂਈ ਦਾ ਨਹੀਂ। ਐ ਮਨੁੱਖ ! ਧਾਗਾ ਤਾਂ ਤੇਰੇ ਕੋਲ ਹੈ, ਸੂਈ ਹੈ—ਪ੍ਰਭੂ ਦਾ ਸ਼ਬਦ, ਗੁਰੂ ਦਾ ਸ਼ਬਦ ਤੇ ਧਾਗਾ ਹੈ—ਤੇਰਾ ਧਿਆਨ ਨਾਲ ਸੁਣਨਾ, "ਸੁਇਨੇ ਕੀ ਸੂਈ ਰੁਪੇ ਕਾ ਧਾਗਾ॥ ਨਾਮੇ ਕਾ ਚਿਤੁ ਹਰਿ ਸਉ ਲਾਗਾ॥" ਧਿਆਨ-ਪੂਰਵਕ ਚੱਲੀ ਹੋਈ ਬਾਣੀ, ਅੰਮ੍ਰਿਤ ਵੇਲੇ ਉੱਠ ਕੇ ਜਪੁ ਜੀ ਸਾਹਿਬ ਦਾ ਪਾਠ, ਗੁਰਬਾਣੀ ਦਾ ਪਾਠ, ਰਸਨਾ ਉਚਾਰਨ ਕਰੇ ਔਰ ਧਿਆਨ-ਪੂਰਵਕ ਸੁਣਿਆ ਜਾਏ, ਐਸਾ ਹੋ ਜਾਏਗਾ, ਮਨੁੱਖ ਜਪੁ ਜੀ ਸਾਹਿਬ ਦਾ ਰੂਪ ਹੋ ਜਾਏਗਾ, ਪਰਮਾਤਮਾ ਦੇ ਬੋਲਾਂ ਦਾ ਰੂਪ ਹੋ ਜਾਏਗਾ; ਵਾਹਿਗੁਰੂ ਵਾਹਿਗੁਰੂ ਸੁਣੇ, ਉਸ ਨੂੰ ਪੂਰਨ ਧਿਆਨ ਨਾਲ ਸੁਣੇ, ਇਕ ਦਿਨ ਦੇਖੇਗਾ, ਪ੍ਰਭੂ ਤੇ ਉਹ ਇਕ ਹੋ ਗਏ ਹਨ।

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥**

*(ਰਾਮਕਲੀ ਕਬੀਰ ਜੀ, ਪੰਨਾ 969)*

ਹੁਣ ਤੇ ਦੋਵੇਂ ਇਕ ਹੋ ਗਏ, ਕਿਉਂਕਿ ਇਕਮਿਕ ਹੋ ਗਏ, ਗੁਰੂ ਦੇ ਸ਼ਬਦ ਨੇ ਤੇ ਧਿਆਨ ਨੇ ਮੇਰਾ ਤੇ ਪ੍ਰਭੂ ਦਾ ਹਿਰਦਾ ਇਕ ਕਰ ਦਿੱਤਾ ਹੈ, ਪਰਮਾਤਮਾ ਦੇ ਸਾਰੇ ਗੁਣ ਪ੍ਰਗਟ ਹੋ ਗਏ ਨੇ ਔਰ ਮੇਰੇ ਸਾਰੇ ਗੁਣ ਪਰਮਾਤਮਾ ਦਾ ਰੂਪ ਹੈਨ, ਹੁਣ ਤਾਂ ਪ੍ਰਭੂ ਹੀ ਪ੍ਰਭੂ ਹੈ:

**ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥**
**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥**

*(ਸੋਰਠਿ ਮ: ੯, ਪੰਨਾ 633)*

ਇਸ ਅਵਸਥਾ ਵਿਚ ਗੁਰਬਾਣੀ ਪਹੁੰਚਾ ਦਿੰਦੀ ਹੈ। ਇਸ ਵਾਸਤੇ ਗੁਰਬਾਣੀ ਗੁਰੂ ਪੰਥ ਹੈ, ਔਰ ਇਹ ਬਾਣੀ ਧੁਰ ਕੀ ਹੈ, ਧੁਰੋਂ ਆਈ ਹੈ:

**ਧੁਰ ਕੀ ਬਾਣੀ ਆਈ ॥**
**ਤਿਨਿ ਸਗਲੀ ਚਿੰਤ ਮਿਟਾਈ ॥** *(ਸੋਰਠਿ ਮ: ੫, ਪੰਨਾ 628)*

ਜਿਸ ਨਾਲ ਸਾਰੀਆਂ ਚਿੰਤਾਵਾਂ ਦਾ ਅੰਤ ਹੋ ਜਾਂਦਾ ਹੈ, ਸਾਰੇ ਦੁਖ ਮਿਟ ਜਾਂਦੇ ਹਨ। ਇਹ ਬਾਣੀ ਵੱਖ ਵੱਖ ਸਾਜ਼ਾਂ ਦੇ ਸੰਗੀਤ ਛੇੜਦੀ ਰਹੀ—ਗੁਰੂ ਨਾਨਕ ਦੇਵ ਜੀ ਦੀ ਕਾਇਆ, ਗੁਰੂ ਅੰਗਦ ਦੇਵ ਜੀ ਦੀ ਕਾਇਆ, ਗੁਰੂ ਅਮਰਦਾਸ ਜੀ ਦੀ ਕਾਇਆ—ਇਹ ਵੱਖ ਵੱਖ ਸਾਜ਼ ਨੇ, ਪਰ ਇਨ੍ਹਾਂ ਸਾਜ਼ਾਂ ਦਾ ਵਜੰਤਰੀ ਉਹ ਆਪ ਪਰਮਾਤਮਾ ਹੈ। ਇਹ ਦਸ ਘਰ ਹਨ, ਇਨ੍ਹਾਂ ਘਰਾਂ ਵਿਚ ਰਹਿਣ ਵਾਲੀ ਉਹ ਜੋਤਿ ਇਕੋ ਹੀ ਸੀ:

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥**

*(ਰਾਮਕਲੀ ਕੀ ਵਾਰ, ਪੰਨਾ 966)*

ਇਹ ਬਾਰ ਬਾਰ ਕਾਇਆ ਬਦਲਦੀ ਰਹੀ, ਘਰ ਬਦਲਦਾ ਰਿਹਾ, ਮਹਲ ਬਦਲਦਾ ਰਿਹਾ। ਇਸ ਵਿਚ ਜੋਤਿ ਉਹੀ ਸੀ, ਮਹਲਾ ੧, ਮਹਲਾ ੨, ਮਹਲਾ ੩, ਮਹਲਾ ੪, ਇਹ ਮਹਲ ਬਦਲਦੇ ਰਹੇ, ਟਿਕਾਣੇ ਬਦਲਦੇ ਰਹੇ, ਪਰ ਇਸ ਵਿਚ ਜੋਤਿ ਉਹੀ ਸੀ, ਉਹੀ ਨਿਰੰਜਨੀ ਜੋਤਿ ਵੱਖ ਵੱਖ ਘਰਾਂ ਵਿਚ ਜਗਤ ਨੂੰ ਸੰਦੇਸ਼ ਦੇਂਦੀ ਰਹੀ, ਉਪਦੇਸ਼ ਦਿੰਦੀ ਰਹੀ; ਮਹਿਮਾ ਉਸ ਉਪਦੇਸ਼ ਦੀ, ਉਸ ਜੋਤਿ ਦੀ, ਜੈਸੇ ਮੇਰੇ ਘਰ ਬਦਲਣ ਨਾਲ ਮੈਂ ਨਹੀਂ ਬਦਲਿਆ, ਸਰੀਰ ਬਦਲਣ ਨਾਲ ਜੋਤਿ ਨਹੀਂ ਬਦਲੀ। ਇਨ੍ਹਾਂ ਦਸ ਘਰਾਂ ਵਿਚ ਜੋਤਿ ਨੇ ਜਿਸ ਤੌਰ-ਤਰੀਕੇ ਨਾਲ ਸੰਦੇਸ਼ ਤੇ ਉਪਦੇਸ਼ ਦਿੱਤਾ, ਉਹ ਵਿਸਥਾਰ-ਸਹਿਤ ਮੈਂ ਇਸ ਤਰ੍ਹਾਂ ਬਿਆਨ ਕਰ ਰਿਹਾ ਹਾਂ:

ਪਹਿਲੀ ਜੋਤਿ ਮਹਲਾ ੧, ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਮਨੁੱਖਤਾ 'ਤੇ ਨਿਗਾਹ ਮਾਰੀ, ਮਨੁੱਖ ਆਪ ਜੀ ਨੂੰ ਅਧੂਰਾ ਦਿਖਾਈ ਦਿੱਤਾ।

ਅਧੂਰਾ ਕੁਛ ਵੀ ਚੰਗਾ ਨਹੀਂ ਲੱਗਦਾ, ਅਧੂਰਾ ਮਕਾਨ ਕਾਬਲੇ ਰਿਹਾਇਸ਼ ਨਹੀਂ, ਅਧੂਰੀ ਸੰਗੀਤ ਦੀ ਧੁਨ ਕਾਬਲੇ-ਸੁਨੀਦ ਨਹੀਂ, ਅਧੂਰਾ ਬਣਿਆ ਚਿਤ੍ਰ ਕਾਬਲੇ-ਦੀਦ ਨਹੀਂ। ਅਧੂਰਾ ਕੁਛ ਵੀ ਕਾਬਲ ਨਹੀਂ, ਅਧੂਰੀ ਲਿਖੀ ਕਿਤਾਬ, ਅਧੂਰਾ ਹੀ ਬਣਿਆ ਭੋਜਨ, ਅੱਧ-ਕੱਚਾ ਅਧੂਰਾ ਫਲ ਜੋ ਅਜੇ ਪੱਕਿਆ ਨਹੀਂ, ਉਸ ਵਿਚ ਮਿਠਾਸ ਨਹੀਂ ਹੁੰਦੀ, ਕਚਿਆਈ ਕਰਕੇ ਉਸ ਦੇ ਵਿਚ ਕੁੜੱਤਣ ਹੋਵੇਗੀ। ਅਗਾਂਹ ਨਜ਼ਰ ਮਾਰੀਏ ਜੋ ਕਾਬਲੇ-ਦੀਦ ਹੈ, ਜੋ ਕਾਬਲੇ-ਸੁਨੀਦ ਹੈ, ਕਾਬਲੇ ਇਸਤੇਮਾਲ ਹੈ, ਉਹ ਪੂਰਨ ਹੋਵੇਗਾ, ਮੁਕੰਮਲ ਹੋਵੇਗਾ। ਅਧੂਰਾ ਕੁਛ ਵੀ ਮਨੁੱਖ ਨੂੰ ਚੰਗਾ ਨਹੀਂ ਲੱਗਦਾ, ਅਧੂਰਾ ਮਨੁੱਖ ਪਰਮਾਤਮਾ ਨੂੰ ਪ੍ਰਵਾਨ ਨਹੀਂ ਹੈ। ਧਰਮ ਦੀ ਸਾਧਨਾ ਮਨੁੱਖ ਦਾ ਪੂਰਨ ਹੋਣਾ ਹੈ। ਪੂਰਨ ਪੁਰਖ ਦਾ ਖ਼ਾਕਾ ਗੁਰੂ ਨਾਨਕ ਦੇਵ ਜੀ ਨੇ ਚਿਤਰਿਆ ਔਰ ਉਸ ਚਿਤਰੇ ਹੋਏ ਖ਼ਾਕੇ ਦਾ ਨਾਮ 'ਸਿਖ' ਰੱਖਿਆ। ਸਿਖ ਕੀ ਹੈ ? ਮੈਂ ਸਿੱਖਣਾ ਹੈ। ਇਸ ਜਜ਼ਬੇ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਨਮ ਦਿੱਤਾ। ਉਨ੍ਹਾਂ ਦੀ ਸਾਰੀ ਸਾਧਨਾ, ਉਨ੍ਹਾਂ ਦੀ ਸਾਰੀ ਤਪੱਸਿਆ ਇਸ ਵਿਚਾਰ ਦੇ ਆਲੇ-ਦੁਆਲੇ ਘੁੰਮਦੀ ਹੈ ਕਿ ਮਨੁੱਖ ਕਬੂਲ ਕਰੇ ਕਿ ਮੈਂ ਅਧੂਰਾ ਹਾਂ, ਔਰ ਮੈਂ ਪੂਰਾ ਹੋਣਾ ਹੈ। ਮਨੁੱਖ ਇਕ ਅਨਘੜ ਪੱਥਰ ਹੈ, ਜਿਸ ਨੂੰ ਤਰਾਸ਼ ਕੇ ਮੂਰਤੀਮਾਨ ਕਰਨਾ ਹੈ। ਮਨੁੱਖ ਕੁਛ ਸਿੱਖਣ ਨੂੰ ਆਇਆ ਹੈ, ਇਸ ਦੇ ਅੰਦਰ ਇਹ ਭਾਉ ਪੈਦਾ ਕਰਨਾ ਹੈ ਕਿ ਮੈਂ ਕੁਛ ਸਿੱਖਣਾ ਹੈ, ਮੈਂ ਸਿੱਖਣਾ ਹੈ। ਲਿਹਾਜ਼ਾ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਮਨੁੱਖ ਨੂੰ ਸਿਖ ਬਣਾਉਣ ਦੀ ਕੋਸ਼ਿਸ਼ ਕੀਤੀ, ਭਾਵ ਕਿ ਇਹ ਕਬੂਲ ਕਰੇ ਕਿ ਮੈਂ ਕੁਛ ਸਿੱਖਣਾ ਹੈ ਔਰ ਮੈਂ ਕੁਛ ਵੀ ਨਹੀਂ ਜਾਣਦਾ। ਪੂਰਨਤਾ ਬਾਰੇ ਮੈਂ ਕੁਛ ਵੀ ਨਹੀਂ ਜਾਣਦਾ, ਪੂਰਨ ਅਨੰਦ ਬਾਰੇ, ਅਨੰਦ-ਰਸ ਬਾਰੇ, ਅਨੰਦ-ਸ਼ਕਤੀ ਬਾਰੇ ਮੈਂ ਕੁਛ ਵੀ ਨਹੀਂ ਜਾਣਦਾ। ਐਸੇ ਪੂਰਨ ਪੁਰਖ ਦਾ ਖ਼ਾਕਾ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਚਿਤਰਿਆ। ਬਾਕੀ ਦੇ ਨੌਂ ਜਾਮਿਆਂ ਨੇ, ਨੌਂ ਮਹਲਿਆਂ ਨੇ, ਨੌਂ ਘਰਾਂ ਨੇ, ਉਸੇ ਹੀ ਖ਼ਾਕੇ ਵਿਚ ਤਰ੍ਹਾਂ ਤਰ੍ਹਾਂ ਦੇ ਰੰਗ ਭਰ ਦਿੱਤੇ, ਤਸਵੀਰ ਨੂੰ ਮੁਕੰਮਲ ਕੀਤਾ। ਜਿਸ ਤਸਵੀਰ ਦਾ ਨਾਮ ਸੀ ਸਿਖ, ਪੂਰਨ ਹੋ ਕੇ ਦਸਵੇਂ ਗੁਰੂ ਨਾਨਕ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਉਸੇ ਨੂੰ ਕਹਿ ਦਿੱਤਾ 'ਸਿੰਘ', ਖ਼ਾਲਸਾ ਸਰੂਪ ਪੂਰਨ ਹੋ ਗਿਆ, ਮੁਕੰਮਲ ਹੋ ਗਿਆ, ਖ਼ਾਲਿਸ ਹੋ ਗਿਆ, ਸ਼ੁੱਧ ਹੋ ਗਿਆ। ਔਰ ਉਸ ਨੂੰ ਸਜਦਾ ਕੀਤਾ, ਮੱਥਾ ਟੇਕਿਆ। ਕਿਉਂ ? ਕਿਉਂਕਿ ਪੂਰਨ ਹੋ ਗਿਆ, ਔਰ ਪੂਰਨ ਪਰਮਾਤਮਾ ਹੈ, ਮਨੁੱਖ ਪੂਰਨ ਹੋ ਗਿਆ, ਪਰਮਾਤਮਾ ਹੋ ਗਿਆ; ਖ਼ਾਲਿਸ ਪਰਮਾਤਮਾ ਹੈ, ਮਨੁੱਖ ਖ਼ਾਲਿਸ ਹੋ ਗਿਆ, ਖ਼ਾਲਸਾ ਹੋ ਗਿਆ, ਸਜਦਾ ਕਰਨਾ ਪਿਆ ਗੁਰੂ ਨਾਨਕ ਦੇਵ ਜੀ ਨੂੰ, ਦਸਵੀਂ ਜੋਤਿ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ।

ਤੋ ਇਸ ਤਰ੍ਹਾਂ ਪੂਰਨ ਪੁਰਖ ਦਾ ਖ਼ਾਕਾ ਚਿਤਰ ਕੇ ਗੁਰੂ ਨਾਨਕ ਦੇਵ ਜੀ ਦੇ ਦੂਸਰੇ ਸਰੂਪ ਧੰਨ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਜੋ ਰੰਗ ਭਰੇ, ਉਹ ਇਸ ਤਰ੍ਹਾਂ ਨੇ :

ਆਪ ਦੀ ਜੀਵਨ-ਸ਼ੈਲੀ, ਆਪ ਦਾ ਤਰਜ਼ੇ-ਬਿਆਨ, ਆਪ ਦਾ ਸੰਦੇਸ਼, ਉਪਦੇਸ਼ ਸੀ—ਹੁਕਮ ਦੇ ਵਿਚ ਰਹੋ, ਹੁਕਮੀ ਬੰਦੇ ਬਣੋ, ਹੁਕਮ ਦੇ ਮੰਨਣ ਵਾਲੇ ਬਣੋ—ਸੱਚ ਦਾ ਹੁਕਮ। ਕਿਸ ਦਾ ਹੁਕਮ, ਇਹ ਹੁਕਮ ਕੀ ਹੈ, ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਆਪਣੀ ਜੀਵਨ-ਸ਼ੈਲੀ ਰਾਹੀਂ ਬਾਹਰ ਪ੍ਰਗਟ ਕੀਤਾ। ਸਾਥੀਆਂ ਦੇ ਨਾਲ, ਸੰਗਤਾਂ ਦੇ ਨਾਲ ਗੁਰੂ ਨਾਨਕ ਦੇਵ ਜੀ ਮਹਾਰਾਜ ਚਲੇ ਆ ਰਹੇ ਨੇ, ਸਾਹਿਬਜ਼ਾਦੇ ਵੀ ਨਾਲ ਨੇ, ਬਾਬਾ ਸਿਰੀ ਚੰਦ, ਬਾਬਾ ਲਖਮੀ ਦਾਸ ਔਰ ਅਖ਼ੀਰ ਵਿਚ ਭਾਈ ਲਹਿਣਾ ਜੀ ਵੀ ਨਾਲ ਨੇ। ਆਪ ਦੇ ਹੱਥ ਵਿਚ ਖ਼ੂਬਸੂਰਤ ਲੋਟਾ ਹੈ, ਉਸ ਨੂੰ ਐਸੇ ਸਰੋਵਰ ਵਿਚ ਸੁੱਟ ਦਿੱਤਾ ਜੋ ਚਿੱਕੜ-ਆਲੂਦ ਸੀ, ਜਿਸ ਵਿਚ ਪਾਣੀ ਘੱਟ ਸੀ, ਚਿੱਕੜ ਜ਼ਿਆਦਾ ਸੀ। ਬਾਬਾ ਸਿਰੀ ਚੰਦ ਨੂੰ ਆਖਿਆ, "ਬੇਟਾ, ਲੋਟਾ ਕੱਢ ਲਿਆਉ।" ਹੈਰਾਨ ਹੋ ਕੇ ਬਾਬਾ ਸਿਰੀ ਚੰਦ ਕਹਿੰਦੇ ਨੇ, "ਇਹ ਲੋਟਾ ਕੱਢ ਕੇ ਲਿਆਉਣਾ ਸੀ ਤਾਂ ਫਿਰ ਸਿਟਿਆ ਕਿਉਂ ? ਰੇਸ਼ਮੀ ਪੁਸ਼ਾਕ ਪਹਿਨੀ ਹੋਈ ਹੈ, ਜਾਵਾਂਗੇ ਅੰਦਰ, ਮੈਲੀ ਹੋ ਜਾਏਗੀ। ਆਪ ਕਿਸੇ ਸੇਵਕ ਨੂੰ ਹੁਕਮ ਕਰੋ, ਕੱਢ ਲਿਆਏਗਾ।" ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬਾਬਾ ਲਖਮੀ ਦਾਸ ਜੀ ਨੂੰ ਆਖਿਆ, "ਬੇਟਾ, ਤੁਸੀਂ ਲੋਟਾ ਕੱਢ ਲਿਆਉ।" ਤਾਂ ਲਖਮੀ ਦਾਸ ਜੀ ਨੇ ਆਖਿਆ, "ਵੱਡੇ ਭਰਾਤਾ ਜੀ ਨੇ ਠੀਕ ਆਖਿਆ ਹੈ, ਅਗਰ ਇਹ ਕੱਢ ਕੇ ਹੀ ਲਿਆਉਣਾ ਹੈ ਤਾਂ ਸੁੱਟਣਾ ਹੀ ਬੇਮਾਅਨੀ ਸੀ, ਔਰ ਜੇ ਵਾਕਈ ਇਹ ਕੱਢ ਕੇ ਹੀ ਲਿਆਉਣਾ ਹੈ ਤਾਂ ਕਿਸੇ ਸੇਵਕ ਨੂੰ ਆਖੋ, ਅਸੀਂ ਆਪ ਜੀ ਦੇ ਸਾਹਿਬਜ਼ਾਦੇ ਹਾਂ, ਕੀਮਤੀ ਪੁਸ਼ਾਕ ਪਾਈ ਹੋਈ ਹੈ, ਮੈਲੀ ਹੋ ਜਾਏਗੀ, ਖ਼ਰਾਬ ਹੋ ਜਾਏਗੀ।" ਇਸ਼ਾਰਾ ਈ ਕੀਤਾ ਹੈ ਲਹਿਣੇ ਦੀ ਤਰਫ਼, ਲਹਿਣਾ ਜੀ ਭੱਜੇ ਗਏ, ਅੱਧੇ ਗੋਡੇ ਚਿੱਕੜ ਵਿਚ ਆਪ ਗਏ। ਜੈਸੇ ਹੀ ਲੋਟਾ ਬਾਹਰ ਕੱਢ ਕੇ ਲਿਆਂਦਾ, ਚਿੱਕੜ ਨਾਲ ਲਿੱਬੜੇ ਹੋਏ ਇਸ ਲਹਿਣੇ ਨੂੰ ਗੁਰੂ ਨਾਨਕ ਨੇ ਗਲਵਕੜੀ ਵਿਚ ਲੈ ਲਿਆ। ਆਖਿਆ, "ਤੁਸੀਂ ਲੋਟਾ ਨਹੀਂ ਕੱਢਿਆ, ਸਾਰੀ ਲੁਕਾਈ ਨੂੰ ਚਿੱਕੜ ਵਿਚੋਂ ਕੱਢਿਐ।" ਕਿਸੇ ਨੂੰ ਵੀ ਚਿੱਕੜ ਵਿਚੋਂ ਕੱਢਣਾ ਹੋਵੇ, ਪਹਿਲੇ ਆਪ ਚਿੱਕੜ ਵਿਚ ਜਾਣਾ ਪਏਗਾ। ਕਿਸੇ ਨੂੰ ਅੱਗ ਵਿਚੋਂ ਕੱਢਣ ਨਾਲ ਸੇਕ ਤਾਂ ਲੱਗੇਗਾ ਔਰ ਚਿੱਕੜ ਵਿਚੋਂ ਕੱਢਣ ਨਾਲ ਕੱਪੜੇ ਤਾਂ ਖ਼ਰਾਬ ਹੋਣਗੇ ਹੀ; ਜੋ ਚਿੱਕੜ ਦੇ ਛਿੱਟਿਆਂ ਤੋਂ ਡਰੇ, ਜੋ ਅੱਗ ਦੀ ਤਪਸ਼ ਤੋਂ ਡਰੇ, ਨਾ ਕਿਸੇ ਨੂੰ ਗੰਦਗੀ ਵਿਚੋਂ ਕੱਢ ਸਕਦਾ ਹੈ, ਨਾ ਕਿਸੇ ਨੂੰ ਤਪਸ਼ ਵਿਚੋਂ ਕੱਢ ਸਕਦਾ ਹੈ।

ਬਾਬੇ ਦੇ ਹੁਕਮ ਨੂੰ ਸਿਰ ਮਸਤਕ 'ਤੇ ਰੱਖ ਕੇ ਇਹ ਲਹਿਣਾ ਲੋਟਾ ਕੱਢ ਕੇ ਲਿਆਇਆ ਹੈ, ਹੁਕਮੀ ਬੰਦਾ ਹੋਣ ਦੀ ਮੋਹਰ ਆਪਣੇ ਉਪਰ ਲਗਵਾਈ। ਇਸ ਤਰ੍ਹਾਂ ਦੀ ਇਕ ਹੋਰ ਘਟਨਾ :

ਕਰਤਾਰਪੁਰ ਵਿਚ ਸੰਗਤਾਂ ਦੀ ਆਮਦ ਬਹੁਤ ਹੋਈ, ਬੜਾ ਭਾਰੀ ਇਕੱਠ ਹੋਇਆ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਉਪਦੇਸ਼ ਸੁਣਨ ਵਾਸਤੇ ਤੇ ਦਰਸ਼ਨ ਕਰਨ ਵਾਸਤੇ, ਸੰਗਤਾਂ ਦੀ ਇਤਨੀ ਭੀੜ ਦੇਖ, ਪ੍ਰਸੰਨ-ਚਿਤ ਹੋ, ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ, ਬਾਬਾ ਸਿਰੀ ਚੰਦ ਜੀ ਨੂੰ ਕਹਿਣ ਲੱਗੇ, "ਬੇਟਾ, ਮੇਰਾ ਚਿੱਤ ਕਰਦਾ ਹੈ ਕਿ ਸੰਗਤਾਂ ਨੂੰ ਲੰਗਰ ਦੇ ਨਾਲ ਮਿਠਾਈ ਛਕਾਈ ਜਾਵੇ।" ਬਾਬਾ ਸਿਰੀ ਚੰਦ ਜੀ ਕਹਿਣ ਲੱਗੇ, "ਇਹ ਤਾਂ ਠੀਕ ਹੈ ਪਰ ਅਚਾਨਕ ਮਿਠਾਈ ਦਾ ਇੰਤਜ਼ਾਮ ਕਰਨਾ ਕਠਨ ਹੈ, ਔਖਾ ਹੈ।" "ਕੋਈ ਔਖਾ ਨਹੀਂ ਬੇਟੇ, ਇਹ ਸਾਹਮਣੇ ਹੀ ਜੰਡ ਦਾ ਦਰੱਖ਼ਤ ਹੈ, ਥੱਲੇ ਚਾਦਰ ਵਿਛਾ ਦਿਉ, ਉਪਰ ਚੜ੍ਹ ਜਾਓ, ਝੂਣੋ, ਮਿਠਾਈਆਂ ਟਪਕਣਗੀਆਂ, ਇਕੱਠੀਆਂ ਕਰਦੇ ਜਾਉ, ਸੰਗਤਾਂ ਵਿਚ ਵੰਡਾਂਗੇ।" ਹੱਸ ਪਏ ਬਾਬਾ ਸਿਰੀ ਚੰਦ, ਕਹਿਣ ਲੱਗੇ, "ਗੁਰਦੇਵ ਪਿਤਾ, ਮਿਠਾਈਆਂ ਦਰੱਖ਼ਤਾਂ ਤੋਂ ਨਹੀਂ ਝੜਦੀਆਂ ਔਰ ਦਰੱਖ਼ਤ ਵੀ ਜੰਡ ਦਾ!" ਸੋਚਦੇ ਨੇ ਬਾਬਾ ਸਿਰੀ ਚੰਦ ਕਿ ਵਡੇਰੀ ਉਮਰ ਹੋਣ ਕਰਕੇ ਗੁਰਦੇਵ ਪਿਤਾ ਅਣਹੋਣੀਆਂ ਗੱਲਾਂ ਕਰਨ ਲੱਗ ਪਏ ਨੇ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬਾਬਾ ਲਖਮੀ ਦਾਸ ਜੀ ਨੂੰ ਆਖਿਆ, "ਬੇਟਾ, ਤੁਸੀਂ ਚੜ੍ਹ ਜਾਓ ਦਰੱਖ਼ਤ ਉੱਤੇ, ਔਰ ਝੂਣੋ; ਮਿਠਾਈਆਂ ਡਿੱਗਣਗੀਆਂ, ਇਕੱਠੀਆਂ ਕਰ ਲਵੋ, ਆਪਾਂ ਸੰਗਤਾਂ ਦੀਆਂ ਖ਼ੁਸ਼ੀਆਂ ਲੈਣੀਆਂ ਨੇ, ਸੰਗਤਾਂ ਵਿਚ ਵੰਡਣੀਆਂ ਨੇ।" ਪਰ ਲਖਮੀ ਦਾਸ ਜੀ ਦਾ ਵੀ ਇਹੋ ਜਵਾਬ ਸੀ ਕਿ ਗੁਰਦੇਵ ਪਿਤਾ, ਮਿਠਾਈਆਂ ਦਰੱਖ਼ਤਾਂ ਤੋਂ ਨਹੀਂ ਝੜਦੀਆਂ ਔਰ ਦਰੱਖ਼ਤ ਵੀ ਜੰਡ ਦਾ, ਜਿਸ ਨੂੰ ਕੋਈ ਚੰਗਾ ਫੁੱਲ ਫਲ ਵੀ ਨਹੀਂ ਲੱਗਦਾ। ਖ਼ੈਰ! ਸਭ ਤੋਂ ਅਖ਼ੀਰ ਵਿਚ ਬੈਠੇ ਲਹਿਣਾ ਜੀ ਨੂੰ ਹੱਥ ਨਾਲ ਇਸ਼ਾਰਾ ਕੀਤਾ, ਭੱਜੇ ਆਏ ਲਹਿਣਾ ਜੀ। ਸਤਿਗੁਰੂ ਜੀ ਨੇ ਆਖਿਆ, "ਭਾਈ ਲਹਿਣਿਆ, ਤੂੰ ਚੜ੍ਹ ਜਾ।" ਬਸ ਇਤਨਾ ਆਖਣਾ ਹੀ ਸੀ ਕਿ ਭਾਈ ਲਹਿਣਾ ਉਪਰ ਚੜ੍ਹਨ ਲੱਗ ਪਿਆ। ਬਾਬਾ ਸਿਰੀ ਚੰਦ ਜੀ ਆਖਿਆ, "ਬਾਬਾ ਲਹਿਣਾ ਜੀ, ਲੋਕੀਂ ਕੀ ਆਖਣਗੇ, ਕਦੀ ਦਰੱਖ਼ਤਾਂ ਤੋਂ ਵੀ ਮਿਠਾਈਆਂ ਟਪਕੀਆਂ ਹਨ!" ਲਹਿਣਾ ਜੀ ਆਖਣ ਲੱਗੇ, "ਮਿਠਾਈ ਟਪਕੇ ਯਾ ਨਾ ਟਪਕੇ, ਇਸ ਨਾਲ ਸਾਡਾ ਕੋਈ ਵਾਸਤਾ ਨਹੀਂ, ਸਾਡਾ ਵਾਸਤਾ ਹੈ ਗੁਰੂ ਦਾ ਹੁਕਮ ਮੰਨਣਾ, ਬੱਸ ਹੁਕਮ ਹੀ ਮੰਨਣਾ ਹੈ।"

ਇਕ ਦਿਨ ਇਕ ਹੋਰ ਘਟਨਾ ਘਟੀ—ਧੰਨ ਧੰਨ ਗੁਰੂ ਨਾਨਕ ਦੇਵ ਜੀ ਨੇ ਇਕ ਦਿਨ ਧਾਣਕ ਰੂਪ ਧਾਰਨ ਕੀਤਾ। ਦੋ ਚਾਰ ਕੁੱਤੇ ਪਿੱਛੇ ਨੇ, ਹੱਥ

ਵਿਚ ਸੋਟਾ ਹੈ, ਭੀੜ ਪਿੱਛੇ ਪਿੱਛੇ ਹੈ। ਗੁਰੂ ਨੇ ਸੋਟਾ ਮਾਰਨਾ ਸ਼ੁਰੂ ਕੀਤਾ, ਪੱਥਰ ਮਾਰਨੇ ਸ਼ੁਰੂ ਕੀਤੇ। "ਬਾਬਾ ਮਸਤਾਨਾ ਹੋ ਗਿਆ ਹੈ, ਬਾਬਾ ਭੂਤਨਾ ਹੋ ਗਿਆ ਹੈ," ਇਹ ਕਹਿੰਦੇ ਹੋਏ ਕੁਛ ਲੋਗ ਚਲੇ ਗਏ। ਲੇਕਿਨ ਅੱਧੀ ਭੀੜ ਅਜੇ ਵੀ ਮਗਰ ਚੱਲ ਰਹੀ ਹੈ; ਇਤਿਹਾਸ ਕਹਿੰਦਾ ਹੈ ਕਿ ਅੱਧੀ ਭੀੜ ਜੋ ਪਿੱਛੇ ਚੱਲ ਰਹੀ ਹੈ, ਗੁਰੂ ਜੀ ਨੇ ਸੋਨੇ ਦੀਆਂ ਮੋਹਰਾਂ ਸੁੱਟੀਆਂ ਔਰ ਰੱਜ ਕੇ ਸੁੱਟੀਆਂ। ਪਿੱਛੇ ਆਉਂਦੇ ਲੋਗਾਂ ਨੇ ਮੋਹਰਾਂ ਚੁੱਕੀਆਂ ਔਰ ਸਭ ਵਾਪਸ ਪਰਤ ਗਏ। ਗੁਰੂ ਜੀ ਪਿੱਛੇ ਕੀ ਦੇਖਦੇ ਨੇ ਕਿ ਸਿਰਫ਼ ਭਾਈ ਲਹਿਣਾ ਜੀ ਪਿੱਛੇ ਚਲੇ ਆ ਰਹੇ ਨੇ। ਸੋਟੀ ਦੀ ਮਾਰ ਖਾ ਕੇ, ਪੱਥਰਾਂ ਦੀ ਮਾਰ ਖਾ ਕੇ ਜੋ ਚੱਲ ਰਹੇ ਸਨ, ਜੈਸੇ ਹੀ ਸੋਨੇ ਦੀ ਮਾਰ ਪਈ, ਸੋਨੇ ਦੀਆਂ ਅਸ਼ਰਫ਼ੀਆਂ ਚੁੱਕ ਕੇ ਉਹ ਵਾਪਿਸ ਹੋ ਗਏ। ਕਈ ਦਫ਼ਾ ਦੁਖ ਦੀ ਮਾਰ ਕਰਕੇ ਮਨੁੱਖ ਗੁਰੂ ਨਾਲ ਜੁੜਿਆ ਰਹਿੰਦਾ ਹੈ, ਪ੍ਰਭੂ ਦਾ ਚਿੰਤਨ ਕਰੀ ਰੱਖਦਾ ਹੈ ਔਰ ਜਦ ਸੁੱਖਾਂ ਦੀ ਮਾਰ ਪੈ ਜਾਏ, ਬੜੇ ਦੁਨਿਆਵੀ ਸੁਖ ਆ ਜਾਣ, ਬੜੀ ਧਨ ਸੰਪਦਾ ਮਿਲ ਜਾਏ, ਫਿਰ ਐਸੀ ਹਾਲਤ ਵਿਚ ਸਮਾਂ ਕੱਢ ਕੇ ਪ੍ਰਭੂ ਦੀ ਇਬਾਦਤ ਵਿਚ ਭਾਉਪੂਰਵਕ ਲੀਨ ਹੋਣਾ ਕਠਨ ਹੋ ਜਾਂਦਾ ਹੈ। ਕਿਧਰੇ ਉਹ ਦੁੱਖ ਜੋ ਦਾਰੂ ਬਣਿਆ ਰਿਹਾ, ਫਿਰ ਸੁਖ ਵੀ ਰੋਗ ਬਣ ਜਾਂਦਾ ਹੈ:

**ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥**

*(ਵਾਰ ਆਸਾ ਮ: ੧, ਪੰਨਾ 469)*

ਇਹ ਤਾਂ ਕੋਈ ਵਿਰਲਾ ਹੀ ਹੈ ਜੋ ਦੁਖ ਤੇ ਸੁਖ ਵਿਚ ਆਪਣੀ ਮਾਨਸਕ ਅਵਸਥਾ ਨੂੰ ਸੰਤੁਲਨ ਦੇ ਸਕੇ। ਭਾਈ ਲਹਿਣਾ ਜੀ ਪਿੱਛੇ ਪਿੱਛੇ ਆ ਰਹੇ ਹਨ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਰੁਕਦੇ ਨੇ, ਭਾਈ ਲਹਿਣਾ ਜੀ ਵੀ ਰੁਕੇ। ਕਹਿੰਦੇ ਨੇ, "ਲਹਿਣਿਆ, ਸਾਰੇ ਮੈਨੂੰ ਛੱਡ ਕੇ ਚਲੇ ਗਏ ਨੇ, ਤੂੰ ਨਹੀਂ ਗਿਆ!" ਤਾਂ ਹੱਥ ਜੋੜ ਕੇ ਲਹਿਣਾ ਜੀ ਨੇ ਆਖਿਆ, "ਬਾਬਾ, ਸਾਰਿਆਂ ਦੇ ਆਪੋ ਆਪਣੇ ਘਰ ਸਨ, ਆਪਣੇ ਘਰਾਂ ਨੂੰ ਚਲੇ ਗਏ; ਮੈਂ ਨਿਥਾਵਾਂ ਕਿਥੇ ਜਾਵਾਂ, ਮੇਰਾ ਤਾਂ ਘਰ ਆਪ ਜੀ ਦੇ ਕਦਮ ਨੇ, ਮੇਰਾ ਤਾਂ ਘਰ ਆਪ ਜੀ ਦੀ ਸ਼ਰਨ ਵਿਚ ਹੈ, ਮੈਂ ਕਿਥੇ ਜਾਵਾਂ!" ਲੈ ਲਿਆ ਗਲਵਕੜੀ ਵਿਚ ਔਰ ਆਖਿਆ, "ਤੂੰ ਨਿਥਾਵਾਂ ਨਹੀਂ, ਮੈਂ ਆਪਣਾ ਘਰ ਲੱਭ ਰਿਹਾ ਸੀ, ਆਪਣੀ ਥਾਂ ਲੱਭ ਰਿਹਾ ਸੀ; ਦੁਨੀਆ ਦੇਖੇਗੀ, ਉਹ ਰੱਬੀ ਜੋਤਿ ਤੇਰੇ ਹਿਰਦੇ ਵਿਚ ਟਿਕੇਗੀ!"

**ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥**

*(ਰਾਮਕਲੀ ਕੀ ਵਾਰ, ਪੰਨਾ 966)*

ਦੁਨੀਆ ਦੇਖ ਕੇ ਦੰਗ ਰਹਿ ਗਈ। ਕੱਲ ਤਕ ਲਹਿਣਾ ਆਪਣਾ ਮਸਤਕ ਜੋ ਗੁਰੂ ਨਾਨਕ ਦੇ ਚਰਨਾਂ 'ਤੇ ਰੱਖ ਰਿਹਾ ਸੀ, ਗੁਰੂ ਨਾਨਕ ਨੇ ਆਪਣਾ ਮਸਤਕ ਲਹਿਣੇ ਦੇ ਚਰਨਾਂ 'ਤੇ ਰੱਖ ਦਿੱਤਾ ਔਰ ਪਰਕਰਮਾ ਵੀ ਕਰ ਰਹੇ ਨੇ ਕਿਉਂਕਿ ਉਹ ਜੋਤਿ ਹੁਣ ਲਹਿਣੇ ਦੇ ਅੰਦਰ ਆ ਗਈ ਹੈ।

ਸਾਇੰਸ ਨੇ ਅਜੋਕੇ ਜੁਗ ਵਿਚ ਮਿਹਨਤ ਕਰ ਕੇ ਇਕ ਸਰੀਰ ਦੇ ਅੰਗ ਦੂਜੇ ਸਰੀਰ ਵਿਚ ਪੇਵਸਤ ਕੀਤੇ ਹਨ, ਜੈਸੇ ਕਿਡਨੀ (Kidney), ਜੈਸੇ ਅੱਖਾਂ, ਇਕ ਸਰੀਰ ਦਾ ਖ਼ੂਨ ਦੂਸਰੇ ਸਰੀਰ ਵਿਚ ਪਾ ਕੇ ਉਸ ਨੂੰ ਜੀਵਨ ਦਾਨ ਦਿੱਤਾ ਜਾਂਦਾ ਹੈ। ਧਰਮ ਨੇ ਬਹੁਤ ਪੁਰਾਣਾ ਤਜਰਬਾ ਕੀਤਾ ਹੋਇਐ; ਪਰਮ ਪੁਰਖਾਂ ਨੇ ਜੋ ਉਨ੍ਹਾਂ ਦਾ ਅਨੁਭਵ ਹੈ ਅਰ ਜੋ ਉਨ੍ਹਾਂ ਦੇ ਸਿਧਾਂਤਕ ਨੁਕਤੇ ਨੇ, ਜੋ ਉਨ੍ਹਾਂ ਕੋਲ ਰੱਬੀ ਚਾਨਣਾ ਹੈ, ਉਹ ਉਸ ਨੂੰ ਵੀ ਕਿਸੇ ਸਰੀਰ ਦੇ ਅੰਦਰ ਪੇਵਸਤ ਕਰ ਕੇ ਅਸਥਾਪਨ ਕਰ ਸਕਦੇ ਨੇ, ਔਰ ਐਸਾ ਹੋਇਐ, ਇਸ ਨੂੰ ਕਹਿੰਦੇ ਨੇ ਗੱਦੀ ਬਖ਼ਸ਼ ਦਿੱਤੀ। ਗੱਦੀ ਬਖ਼ਸ਼ਣ ਦਾ ਮਤਲਬ ਇਹ ਨਹੀਂ ਕਿ ਜੋ ਮਹਿਲ ਮਾੜੀਆਂ ਡੇਰੇ ਦੀਆਂ ਨੇ, ਜੋ ਧਨ ਸੰਪਦਾ ਹੈ, ਇਹ ਤਾਂ ਕੋਈ ਗੱਦੀ ਨਾ ਹੋਈ, ਇਹ ਤਾਂ ਵਸੀਅਤ ਹੋ ਗਈ ਕਿ ਜੋ ਕੱਲ ਤਕ ਮੇਰੀਆਂ ਸਨ, ਹੁਣ ਤੇਰੀਆਂ ਕਰ ਦਿੱਤੀਆਂ ਗਈਆਂ ਨੇ, ਗੱਦੀ ਦਾ ਮਤਲਬ ਇਹ ਸੀ ਕਿ ਉਹ ਜੋ ਰੱਬੀ ਜੋਤਿ, ਉਹ ਜੋ ਰੱਬੀ ਸਿਧਾਂਤ, ਉਹ ਜੋ ਰੱਬੀ ਨੂਰ ਅੰਦਰ ਸੀ, ਸਾਰੇ ਦਾ ਸਾਰਾ ਕੱਢ ਕੇ ਪੇਵਸਤ ਕਰ ਦਿੱਤਾ ਹੈ। ਦੂਸਰੇ ਦੇ ਨਾਮ ਧਨ ਦੀ ਵਸੀਅਤ ਕਰ ਦੇਈਏ, ਧਨ ਘਟ ਜਾਂਦਾ ਹੈ, ਪਰ ਰੱਬੀ ਜੋਤਿ ਦੂਸਰੇ ਦੇ ਸਰੀਰ ਵਿਚ ਪੇਵਸਤ ਕਰ ਦੇਈਏ, ਘਾਟਾ ਆਉਂਦਾ ਹੀ ਨਹੀਂ। ਇਹ ਐਸੀ ਵੰਡ ਹੈ, ਜਿਤਨੀ ਦੇ ਦੇਈਏ, ਵੰਡ ਦੇਈਏ, ਉਤਨਾ ਹੀ ਅੰਦਰ ਬਣਿਆ ਰਹਿੰਦਾ ਹੈ, ਕੋਈ ਫ਼ਰਕ ਨਹੀਂ ਪੈਂਦਾ। ਬਾਅਦ ਵਿਚ ਧੰਨ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਨੇ ਉਸ ਖ਼ਾਕੇ ਵਿਚ ਹੁਕਮ ਮੰਨਣ ਦਾ ਰੰਗ ਭਰਿਆ, ਬੜੇ ਸੋਹਣੇ ਢੰਗ ਨਾਲ। ਔਰ ਜਗਤ ਨੂੰ ਇਹ ਦੀਕਸ਼ਾ, ਇਹ ਸ਼ਿਕਸ਼ਾ, ਹੁਕਮ ਮੰਨਣ ਦੀ ਸਿੱਖਿਆ ਦਿੰਦੇ ਰਹੇ। ਹੁਕਮ ਕਰਨ ਦੀ ਭਾਵਨਾ ਤਾਂ ਹਰ ਇਕ ਦੇ ਅੰਦਰ ਹੈ। ਹੁਕਮਰਾਨ ਤਾਂ ਹਰ ਇਕ ਬਣਨਾ ਚਾਹੁੰਦਾ ਹੈ ਪਰ ਹੁਕਮ ਮੰਨਣ ਦੀ ਭਾਵਨਾ ਅਗਰ ਪੈਦਾ ਹੋ ਜਾਏ ਤਾਂ ਇਕ ਦਿਨ ਪਰਮਾਤਮਾ ਵੀ ਕਾਬੂ ਵਿਚ ਆ ਜਾਂਦਾ ਹੈ ਔਰ ਜੋ ਹੁਕਮ ਮੰਨਣ ਦੀ ਭਾਵਨਾ ਵਿਚ ਸਫਲ ਹੋ ਜਾਂਦਾ ਹੈ, ਉਸ ਦਾ ਹੁਕਮ ਕਾਇਨਾਤ ਦੇ ਜ਼ੱਰੇ ਜ਼ੱਰੇ 'ਤੇ ਚੱਲਦਾ ਹੈ, ਸਭ ਜਗ੍ਹਾ ਉਸ ਦਾ ਹੁਕਮ ਚੱਲਦਾ ਹੈ ਔਰ ਉਹੀ ਅਸਲੀ ਹੁਕਮਰਾਨ ਹੁੰਦਾ ਹੈ।

ਤੀਸਰੀ ਜੋਤਿ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਨੇ ਅਦੁੱਤੀ ਰੰਗ ਭਰੇ, ਨਵਾਂ ਮੋੜ ਦਿੱਤਾ, ਨਵੀਂ ਸੇਧ ਦਿੱਤੀ। ਇਸ ਬਾਲਕ ਨੇ ਜਾਤ ਪਾਤ ਦੇ ਦਲਦਲ

ਵਿਚ ਫਸੇ ਸਿੱਖ ਜਗਤ ਵਿਚੋਂ ਜਾਤ ਪਾਤ ਕੱਢ ਦਿੱਤੀ, ਊਚ-ਨੀਚ ਦੇ ਵਿਤਕਰੇ ਮਿਟਾ ਦਿੱਤੇ, ਰਾਜਾ ਰੰਕ ਇਕੋ ਹੀ ਸੰਗਤ, ਇਕੋ ਹੀ ਪੰਗਤ ਦਾ ਰੂਪ ਧਾਰਨ ਕਰ ਗਏ। ਫੋਕੇ ਰਸਮ, ਵਹਿਮ-ਭਰਮ ਅਤੇ ਕਰਮ ਕਾਂਡ ਨੂੰ ਵੀ ਆਪ ਜੀ ਨੇ ਸਿੱਖ ਜਗਤ ਵਿਚੋਂ ਕੱਢਿਆ, ਖ਼ਾਸ ਕਰਕੇ ਉਹ ਫੋਕਟ ਕਰਮ ਜਿਨ੍ਹਾਂ ਵਿਚੋਂ ਰੱਬੀ ਮਿਲਾਪ ਦਾ ਫੁੱਲ ਨਹੀਂ ਨਿਕਲਦਾ, ਐਸੇ ਬੀਜਾਂ ਨੂੰ ਬੋਣ ਦੀ ਮਨਾਹੀ ਕਰ ਦਿੱਤੀ। ਸ਼ਗਨ-ਅਪਸ਼ਗਨ ਦੀਆਂ ਮਨੌਤਾਂ ਔਰ ਇਸ ਤੋਂ ਇਲਾਵਾ ਜਾਦੂ ਟੂਣੇ ਔਰ ਭੂਤ ਪ੍ਰੇਤਾਂ ਦੀ ਦੁਨੀਆ ਨੂੰ ਆਪ ਜੀ ਨੇ ਸਿਖ ਜਗਤ ਵਿਚੋਂ ਸੋਹਣੇ ਢੰਗ ਨਾਲ ਕੱਢਣ ਦੇ ਉਪਰਾਲੇ ਕੀਤੇ। ਮਹਾਰਾਜ ਜੀ ਦੀ ਹਜ਼ੂਰੀ ਵਿਚ ਇਕ ਐਸਾ ਸਿਖ ਲਿਆਂਦਾ ਗਿਆ ਜਿਸ ਬਾਰੇ ਉਨ੍ਹਾਂ ਦੇ ਸ਼ਰੀਕ, ਰਿਸ਼ਤੇਦਾਰ ਕਹਿੰਦੇ ਸਨ ਕਿ ਇਸ ਨੂੰ ਭੂਤ ਚੰਬੜਿਆ ਹੋਇਆ ਹੈ ਤੇ ਇਹ ਹਰ ਇਕ ਨੂੰ ਪ੍ਰੇਸ਼ਾਨ ਕਰਦਾ ਹੈ। ਧੰਨ ਗੁਰੂ ਅਮਰਦਾਸ ਜੀ ਮਹਾਰਾਜ ਜੀ ਨੇ ਦਿਬ-ਦ੍ਰਿਸ਼ਟੀ ਨਾਲ ਦੇਖਿਆ ਔਰ ਇਸ ਪ੍ਰਥਾਇ ਕਵੀ ਨੇ ਇਸ ਤਰ੍ਹਾਂ ਲਿਖਿਆ ਹੈ :

**ਸ੍ਰੀ ਮੁਖ ਤੇ ਤਬ ਉਤਰ ਕਹਿਉ।**
**ਪ੍ਰੇਤ ਲਗਉ ਜਹ ਸਿਖ ਕੋ ਲਹਿਉ।**
**ਸੋ ਨਹਿ ਜਪਤ ਹੋਤ ਜਪ ਰਸਨਾ।**
**ਜਿਨਹੂ ਕੰਠ ਤਿਨ ਪਗ ਕਸ ਬਚਨਾ।**

ਇਸ ਦੇ ਕੰਠ ਵਿਚ ਜਪੁ ਜੀ ਨਹੀਂ ਹੈ, ਔਰ ਜਿਸ ਦੇ ਕੰਠ ਵਿਚ ਜਪੁ ਜੀ ਵੱਸੀ ਹੋਵੇ, ਉਥੇ ਭੂਤਾਂ ਪ੍ਰੇਤਾਂ ਦਾ ਵਾਸਾ ਨਹੀਂ ਹੁੰਦਾ, ਪਰ ਜਿਸ ਦੇ ਕੰਠ ਵਿਚ ਜਪੁ ਜੀ ਨਹੀਂ, ਉਹ ਤਾਂ ਖ਼ੁਦ ਹੀ ਭੂਤ ਹੈ, ਪ੍ਰੇਤ ਹੈ। ਜੈਸੇ ਕਿ ਭਗਤ ਕਬੀਰ ਜੀ ਕਹਿੰਦੇ ਨੇ :

**ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥**
**ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥**

*(ਸਲੋਕ ਕਬੀਰ, ਪੰਨਾ 1374)*

ਜਿਥੇ ਵੀ ਪ੍ਰਭੂ ਦੀ ਬੰਦਗੀ ਨਹੀਂ, ਰੱਬੀ ਅਲਾਪ ਨਹੀਂ, ਉਹ ਤਾਂ ਸਾਰਾ ਘਰ ਹੀ ਭੂਤਨਿਆਂ ਦਾ ਹੈ; ਉਸ ਵਿਚ ਮਨੁੱਖ ਨਹੀਂ ਰਹਿੰਦੇ, ਭੂਤ ਰਹਿੰਦੇ ਨੇ, ਪ੍ਰੇਤ ਰਹਿੰਦੇ ਨੇ। ਆਮ ਖ਼ਿਆਲ ਹੈ ਕਿ ਬਿਰਧ ਸਰੀਰ ਕੁਛ ਨਹੀਂ ਕਰ ਸਕਦਾ ਪਰ ਅਗਰ ਸੁਰਤਿ ਹੈ, ਸਮਝ ਹੈ, ਗਿਆਨ ਹੈ ਤਾਂ ਬਿਰਧ ਸਰੀਰ ਵੀ ਮਹਾਨ ਕੰਮ ਕਰ ਸਕਦਾ ਹੈ। ਇਹ ਛਾਪ ਵੀ ਗੁਰੂ ਅਮਰਦਾਸ ਜੀ ਦੀ ਜ਼ਿੰਦਗੀ ਤੋਂ ਮਿਲਦੀ ਹੈ। ਫ਼ਰੀਦ ਜੀ ਫ਼ੁਰਮਾਨ ਕਰਦੇ ਹਨ :

**ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥**
**ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥**
*(ਸਲੋਕ ਫਰੀਦ ਜੀ, ਪੰਨਾ 1378)*

ਜਵਾਨੀ ਵਿਚ ਕੋਈ ਆਰਾਧਨਾ ਨਹੀਂ, ਕੋਈ ਗੱਲ ਨਹੀਂ, ਧਉਲੀ ਵਿਚ ਆ ਕੇ ਨਿਰਾਸ ਨਾ ਹੋ, ਨਾਮ ਜਪ, ਪ੍ਰਭੂ ਨੂੰ ਪ੍ਰਾਪਤ ਕਰ ਲਵੇਂਗਾ। ਲਿਹਾਜ਼ਾ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਦਾ ਜੀਵਨ ਆਦਰਸ਼ਵਾਦੀ ਹੈ। ਆਪ ਜੀ ਨੇ ਸਿੱਖ ਜਗਤ ਦੇ ਖ਼ਾਕੇ ਵਿਚ ਆਦਰਸ਼ਵਾਦੀ ਹੋਣ ਦਾ ਐਸਾ ਰੰਗ ਭਰਿਆ, ਵਿਅਰਥ ਦੇ ਕਰਮ ਕਾਂਡ, ਫੋਕੇ ਰਸਮੋ-ਰਿਵਾਜ, ਵਹਿਮ, ਮਨੌਤ, ਜਾਤ-ਪਾਤ, ਊਚ-ਨੀਚ ਸਭ ਕੱਢ ਦਿੱਤੀ ਔਰ ਬਹੁਤ ਸੁੰਦਰ, ਨਰੋਈ ਨਿਰਮਲ ਤਸਵੀਰ ਸਿਖ ਦੇ ਸਾਹਮਣੇ ਉਜਾਗਰ ਕੀਤੀ। ਵਹਿਮਾਂ-ਮਨੌਤਾਂ ਨੂੰ ਮੰਨਣ ਵਾਲਾ, ਸ਼ਗਨਾਂ-ਅਪਸ਼ਗਨਾਂ ਦੇ ਚੱਕਰ ਵਿਚ ਪੈਣ ਵਾਲਾ ਇਸ ਗੱਲ ਨੂੰ ਸਪਸ਼ਟ ਕਰਦਾ ਹੈ ਕਿ ਐਸੇ ਮਨੁੱਖ ਦਾ ਅੰਦਰ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਦੀ ਬਾਣੀ ਪੜ੍ਹ ਤਾਂ ਰਿਹੈ, ਪਰ ਅਜੇ ਗੁਰੂ ਅਮਰਦਾਸ ਜੀ ਮਹਾਰਾਜ ਦੀ ਛਾਪ ਇਸ ਦੇ ਹਿਰਦੇ ਵਿਚ ਨਹੀਂ ਬੈਠੀ, ਅਜੇ ਗੁਰੂ ਅਮਰਦਾਸ ਜੀ ਮਹਾਰਾਜ ਦੀਆਂ ਮਨੌਤਾਂ ਮੰਨਣ ਦੇ ਜਜ਼ਬੇ ਤੋਂ ਇਹ ਦੂਰ ਹੈ।

ਗੁਰੂ ਨਾਨਕ ਦੇਵ ਜੀ ਦੀ ਚੌਥੀ ਜੋਤਿ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਨੂੰ ਬ਼ਗੌਰ ਮੁਤਾਲਿਆ ਕਰੀਏ; ਆਪ ਜੀ ਦੀ ਹੋਂਦ ਧਰਮ ਮੰਦਰਾਂ ਦੀ ਦੇਣ ਹੈ, ਧਰਮ ਚਿੰਨ੍ਹ ਧਰਤੀ 'ਤੇ ਖੜੇ ਕਰਨੇ, ਐਸੇ ਜਜ਼ਬੇ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਦੀ ਦੇਣ ਹੈ। ਦੁਨੀਆ ਹੈਰਾਨ ਹੁੰਦੀ ਹੈ, ਸਿਖ ਚਾਰ ਵੀ ਜਿਥੇ ਹੋਣ, ਭਾਵੇਂ ਆਪਣਾ ਘਰ ਨਾ ਵੀ ਬਣਾ ਸਕਣ, ਗੁਰਦੁਆਰਾ ਤਾਂ ਬਣਾ ਹੀ ਲੈਂਦੇ ਨੇ। ਦਰਅਸਲ ਰਹਿਣ ਲਈ ਪੰਛੀ ਵੀ ਘੌਂਸਲੇ ਬਣਾ ਲੈਂਦੇ ਨੇ, ਖੁੱਡਾਂ ਤਾਂ ਚੂਹੇ ਵੀ ਬਣਾ ਲੈਂਦੇ ਨੇ ਤੇ ਪ੍ਰਭੂ ਦੇ ਮੰਦਰ, ਜਿਥੇ ਬੈਠ ਕੇ ਪਰਲੋਕ ਸਵਾਰਿਆ ਜਾਏ, ਇਹ ਤਾਂ ਸਿਰਫ਼ ਮਨੁੱਖ ਹੀ ਬਣਾ ਸਕਦਾ ਹੈ। ਐਸੇ ਜਜ਼ਬਿਆਂ ਦੀ ਪ੍ਰਧਾਨਤਾ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਨੇ ਪ੍ਰਦਾਨ ਕੀਤੀ ਔਰ ਅਸੀਂ ਦੇਖਦੇ ਹਾਂ, ਸਿਖ ਜਿਥੇ ਵੀ ਜਾਂਦਾ ਹੈ, ਜਿਥੇ ਵੀ ਰਹਿੰਦਾ ਹੈ, ਉਸ ਦੇ ਨਾਲ ਗੁਰਦੁਆਰਿਆਂ ਦੀ ਹੋਂਦ ਤਾਂ ਪ੍ਰਗਟ ਹੁੰਦੀ ਹੀ ਹੈ। ਮਨੁੱਖ ਐਸਾ ਮਨ ਰੱਖਦਾ ਹੈ ਕਿ ਚਾਰ ਬੰਦੇ ਅਗਰ ਇਸ ਦੀ ਉਪਮਾ ਕਰ ਦੇਣ, ਗ਼ੁਬਾਰੇ ਦੀ ਤਰ੍ਹਾਂ ਫੁਲ ਜਾਂਦਾ ਹੈ ਔਰ ਜੇ ਚਾਰ ਬੰਦੇ ਨਿੰਦਾ ਕਰ ਦੇਣ ਤਾਂ ਢੇਰੀ ਢਾਹ ਕੇ ਬੈਠ ਜਾਂਦਾ ਹੈ। ਧੰਨ ਗੁਰੂ ਰਾਮਦਾਸ ਜੀ ਮਹਾਰਾਜ ਇਹ ਛਾਪ ਦਿੰਦੇ ਨੇ:

**ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥**
*(ਦੇਵਗੰਧਾਰੀ ਮ: ੪, ਪੰਨਾ 528)*

ਮਨੁੱਖ ਦੇ ਸਰੀਰ ਉੱਤੇ, ਮਨੁੱਖ ਦੀ ਹੋਂਦ ਦੇ ਉੱਤੇ ਕਈ ਤਰ੍ਹਾਂ ਦੇ ਕਰਜ਼ੇ ਨੇ, ਜੈਸੇ ਪਿਤਰੀ ਰਿਣ, ਦੇਵ ਰਿਣ, ਬ੍ਰਹਮ ਰਿਣ, ਗੁਰੂ ਰਿਣ। ਮਾਂ-ਬਾਪ ਨੇ ਸੇਵਾ ਕਰ ਕੇ ਪਾਲਿਆ ਪੋਸਿਆ, ਇਹ ਕਰਜ਼ਾ ਹੈ ਸਾਡੇ ਉਪਰ ਉਹਨਾਂ ਦਾ। ਪਾਣੀ ਤੋਂ ਜੀਵਨ ਮਿਲ ਰਿਹਾ ਹੈ, ਅਗਨੀ ਤੋਂ ਜੀਵਨ ਮਿਲ ਰਿਹਾ ਹੈ, ਦੇਵਤੇ ਸਾਨੂੰ ਜ਼ਿੰਦਗੀ ਦੇ ਰਹੇ ਨੇ, ਅੰਨ ਤੋਂ ਜੀਵਨ ਮਿਲ ਰਿਹਾ ਹੈ, ਜੈਸੇ ਕਿ ਅੰਨ ਦੇਵਤਾ, ਪਾਣੀ ਦੇਵਤਾ, ਬੈਸੰਤਰ ਦੇਵਤਾ; ਇਹ ਸਭ ਸ਼ਕਤੀ ਰੱਖਦੇ ਨੇ, ਮਨੁੱਖਾਂ ਦੇ ਸਰੀਰ ਦੀ ਹੋਂਦ ਨੂੰ ਕਾਇਮ ਰੱਖਦੇ ਨੇ, ਇਹਨਾਂ ਦਾ ਵੀ ਸਾਡੇ ਉਪਰ ਕਰਜ਼ਾ ਹੈ। ਅਗਰ ਇਹ ਸਾਨੂੰ ਜੀਵਨ ਦੇ ਰਹੇ ਨੇ ਤਾਂ ਚਾਹੀਦੈ ਕਿ ਸਾਡਾ ਜੀਵਨ ਵੀ ਕਿਸੇ ਦਾ ਜੀਵਨ ਬਣੇ, ਕਿਸੇ ਨੂੰ ਜ਼ਿੰਦਗੀ ਦੇਣ ਵਾਲਾ ਬਣੇ, ਤਾਮੀਰੀ ਰੁਚੀਆਂ ਇਸ ਦੇ ਅੰਦਰ ਹੋਵਣ, ਔਰ ਇਹ ਹਰ ਇਕ ਦੀ ਤਾਮੀਰ ਕਰ ਸਕੇ। ਔਰ ਫਿਰ ਜੈਸੇ ਪ੍ਰਭੂ ਤੋਂ ਆਏ, ਵੈਸਾ ਹੀ ਵਾਪਸ ਜਾਣਾ, ਇਸ ਨਾਲ ਬ੍ਰਹਮ ਰਿਣ, ਪਰਮਾਤਮਾ ਦਾ ਕਰਜ਼ਾ ਉਤਰਦਾ ਹੈ। ਮਾਸੂਮ ਬੱਚਾ ਆਇਆ, ਨਾ ਹਿਰਦੇ ਵਿਚ ਸੋਗ ਹੈ, ਨਾ ਤਨ ਦੇ ਵਿਚ ਰੋਗ ਹੈ, ਨਾ ਕੋਈ ਚਿੰਤਾ, ਨਾ ਕੋਈ ਵਿਕਾਰ, ਲੇਕਿਨ ਏਹੀ ਬੱਚਾ ਜਦ ਵੱਡਾ ਹੋ ਕੇ ਕਬਰ ਤਕ ਪਹੁੰਚਦਾ ਹੈ, ਚਿਤਾ ਤਕ ਪਹੁੰਚਦਾ ਹੈ, ਉਹ ਮਾਸੂਮੀਅਤ, ਉਹ ਪਵਿੱਤਰਤਾ ਉਸ ਕੋਲ ਨਹੀਂ ਰਹਿੰਦੀ। ਤੋ ਬ੍ਰਹਮ ਰਿਣ, ਜੈਸਾ ਉਸ ਨੇ ਭੇਜਿਆ, ਵੈਸਾ ਹੀ ਸੰਸਾਰ ਤੋਂ ਰੁਖ਼ਸਤ ਹੋਣਾ, ਇਸ ਨਾਲ ਬ੍ਰਹਮ ਰਿਣ ਉਤਰਦਾ ਹੈ। ਕੋਈ ਜਗਤ ਲਈ ਜੀਵਨ ਬਣੇ, ਇਸ ਨਾਲ ਦੇਵਤਿਆਂ ਦਾ ਕਰਜ਼ਾ ਉਤਰਦਾ ਹੈ। ਛੋਟੇ ਸੀ, ਲਾਚਾਰ ਸੀ, ਮੁਹਤਾਜ ਸੀ; ਮਾਂ ਬਾਪ ਨੇ ਸੇਵਾ ਕਰ ਕੇ ਵੱਡਾ ਕੀਤਾ ਤੇ ਹੁਣ ਮਾਂ ਬਾਪ ਲਾਚਾਰ ਹੋ ਗਏ ਨੇ, ਬੁੱਢੇ ਹੋ ਗਏ ਨੇ, ਉਨ੍ਹਾਂ ਦੀ ਸੇਵਾ ਕਰ ਕੇ ਇਹ ਕਰਜ਼ਾ ਲਹਿੰਦਾ ਹੈ, ਉਤਰਦਾ ਹੈ। ਪ੍ਰੰਤੂ ਉਸ ਦੇ ਕਰਜ਼ੇ ਉਤਰਦੇ ਰਹਿੰਦੇ ਨੇ, ਜੋ ਪ੍ਰਭੂ ਦਾ ਨਾਮ ਜਪਦਾ ਹੈ, ਵਰਨਾ ਇਹ ਗੁਰੂ ਦਾ ਕਰਜ਼ਾ ਵੀ ਇਸ ਦੇ ਸਿਰ 'ਤੇ ਰਹਿ ਜਾਏਗਾ। ਜੋ ਗੁਰੂ ਨੇ ਦੇਣ ਦਿੱਤੀ, ਜੋ ਗੁਰੂ ਨੇ ਉਪਦੇਸ਼ ਦਿੱਤਾ, ਉਸ ਨੇ ਕਮਾਇਆ ਨਹੀਂ ਤੋ ਫਿਰ ਗੁਰੂ ਦਾ ਕਰਜ਼ਾ ਵੀ ਰਹਿ ਜਾਏਗਾ। ਇਹ ਚਾਰੇ ਰਿਣ—ਪਿੱਤਰੀ ਰਿਣ, ਦੇਵ ਰਿਣ, ਗੁਰੂ ਰਿਣ ਤੇ ਬ੍ਰਹਮ ਰਿਣ, ਉਸ ਦਾ ਉਤਰ ਜਾਂਦਾ ਹੈ ਜੋ ਪ੍ਰਭੂ ਦਾ ਨਾਮ ਜਪਦਾ ਹੈ। ਗੁਰੂ-ਕਿਰਪਾ ਦੁਆਰਾ ਨਾਮ ਹਿਰਦੇ ਵਿਚ ਵੱਸ ਜਾਵੇ ਤੋ ਸਾਰੇ ਕਰਜ਼ੇ ਲਹਿ ਜਾਂਦੇ ਨੇ :

**ਜਨਮ ਜਨਮ ਕੇ ਕਿਲਬਿਖ ਦੁਖ ਉਤਰੇ**
**ਗੁਰਿ ਨਾਮੁ ਦੀਓ ਰਿਨੁ ਲਾਥਾ॥** *(ਜੈਤਸਰੀ ਮ: ੪, ਪੰਨਾ 696)*

ਰਿਣ ਲਹਿ ਗਿਆ ਤੋ ਇਹ ਕਰਜ਼ੇ ਉਤਾਰਨੇ ਨੇ ਨਾਮ ਜਪ ਕੇ। ਇਥੇ ਰਹਿ ਕੇ

ਧਰਮ ਮੰਦਰਾਂ ਦੀ ਉਸਾਰੀ ਕਰਨੀ ਹੈ, ਜਿਥੇ ਬੈਠ ਕੇ ਧਰਮ ਦੀ ਪ੍ਰੇਰਨਾ ਮਿਲੇ ਔਰ ਐਸਾ ਮਾਹੌਲ ਧੰਨ ਗੁਰੂ ਰਾਮਦਾਸ ਜੀ ਨੇ ਬਣਾਇਆ। ਸਿੱਖੀ ਵਿਚ ਧਰਮ ਮੰਦਰਾਂ ਦੀ ਅਤੇ ਧਰਮ ਕਮਾਣ ਦੀ ਉਸਾਰੀ, ਇਹ ਰੰਗ ਭਰਿਆ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਨੇ। ਸ਼ਾਂਤੀ ਦਾ ਰੰਗ ਪੰਜਵੇਂ ਗੁਰੂ ਨਾਨਕ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਦੇਣ; ਇਤਨਾ ਸ਼ਾਂਤ ਕਿ ਤੱਤੀ ਤਵੀ ਵੀ ਅਸ਼ਾਂਤ ਨਾ ਕਰੇ; ਇਤਨੀ ਸ਼ਾਂਤੀ ਕਿ ਉਬਲਦੀ ਦੇਗ ਵੀ ਅਸ਼ਾਂਤ ਨਾ ਕਰੇ; ਇਤਨਾ ਸਬਰ ਕਿ ਗਰਮ ਰੇਤਾ ਵੀ ਸਬਰ ਨੂੰ ਬੇਸਬਰੀ ਵਿਚ ਨਾ ਬਦਲੇ; ਇੰਤਹਾ ਕਰ ਦਿੱਤੀ ਬਰਦਾਸ਼ਤ ਦੀ, ਸਬਰ ਦੀ, ਐਸਾ ਰੰਗ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਭਰਿਆ। ਛੋਟੀਆਂ ਛੋਟੀਆਂ ਗੱਲਾਂ 'ਤੇ ਜੋ ਆਪੇ ਤੋਂ ਬਾਹਰ ਹੋ ਜਾਂਦੇ ਨੇ ਅਰ ਕਹਿੰਦੇ ਨੇ ਕਿ ਉਸ ਨੇ ਗੱਲ ਆਖੀ, ਇਸ ਵਾਸਤੇ ਕ੍ਰੋਧ ਆ ਗਿਆ। ਇਸ ਦਾ ਮਤਲਬ ਕੋਈ ਵੀ ਸਾਨੂੰ ਕ੍ਰੋਧੀ ਕਰ ਸਕਦਾ ਹੈ, ਕੋਈ ਵੀ ਸਾਨੂੰ ਆਪੇ ਤੋਂ ਬਾਹਰ ਕਰ ਸਕਦਾ ਹੈ, ਸਾਡੀ ਜ਼ਿੰਦਗੀ ਤਾਂ ਦੂਸਰਿਆਂ ਦੇ ਹੱਥ ਵਿਚ ਹੋਈ। ਪਰ ਨਹੀਂ, ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸਬਰ ਦਾ ਰੰਗ ਭਰਿਆ, ਸ਼ਾਂਤੀ ਦਾ ਰੰਗ ਭਰਿਆ; ਔਰ ਜੋ ਸਬਰ ਨਹੀਂ ਰੱਖਦਾ, ਨਿਮਰਤਾ ਨਹੀਂ ਰੱਖਦਾ, ਸਮਝ ਲਉ ਉਸ ਦੀ ਅੰਤਰ-ਆਤਮਾ ਕੋਲ ਉਹ ਸ਼ਸਤਰ ਨਹੀਂ, ਜਿਨ੍ਹਾਂ ਰਾਹੀਂ ਵਿਕਾਰਾਂ ਤੋਂ ਬਚਿਆ ਜਾ ਸਕਦਾ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਬੜਾ ਸੁੰਦਰ ਫ਼ੁਰਮਾਨ ਹੈ :

**ਗਰੀਬੀ ਗਦਾ ਹਮਾਰੀ ॥**
**ਖੰਨਾ ਸਗਲ ਰੇਨੁ ਛਾਰੀ ॥**
**ਇਸੁ ਆਗੈ ਕੋ ਨ ਟਿਕੈ ਵੇਕਾਰੀ ॥**
**ਗੁਰ ਪੂਰੇ ਏਹ ਗਲ ਸਾਰੀ ॥** *(ਸੋਰਠਿ ਮ: ੫, ਪੰਨਾ 628)*

ਸਾਡੇ ਹੱਥ ਵਿਚ ਗਦਾ ਹੈ ਸ਼ਸਤਰ, ਗ਼ਰੀਬੀ, ਨਿਰਮਾਣਤਾ ਔਰ ਸਾਰਿਆਂ ਦੇ ਚਰਨਾਂ ਦੀ ਜੋ ਖ਼ਾਕ ਬਣਦੇ ਹਾਂ, ਇਹ ਖੰਡਾ ਹੈ, ਕੋਈ ਵਿਕਾਰ ਇਨ੍ਹਾਂ ਦੇ ਨੇੜੇ ਨਹੀਂ ਆਉਂਦਾ। ਇਹ ਸ਼ਸਤਰ ਹੀ ਐਸੇ ਨੇ, ਕ੍ਰੋਧ, ਦੋਖ, ਨੇੜੇ ਹੀ ਨਹੀਂ ਆਉਂਦਾ। ਤੇ ਜਿਸ ਦੇ ਅੰਦਰ ਨਿਰਮਾਣਤਾ ਨਹੀਂ, ਜਿਸ ਦੇ ਅੰਦਰ ਬਰਦਾਸ਼ਤ ਦਾ ਮਾਦਾ ਹੀ ਨਹੀਂ, ਜੋ ਸਾਰਿਆਂ ਦੇ ਚਰਨਾਂ ਦੀ ਖ਼ਾਕ ਨਹੀਂ ਬਣਿਆ, ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਰੰਗ ਉਸ ਦੇ ਵਿਚ ਨਹੀਂ ਹੈ। ਛੇਵੀਂ ਜੋਤਿ ਧੰਨ ਗੁਰੂ ਹਰਗੋਬਿੰਦ ਸਹਿਬ ਜੀ ਮਹਾਰਾਜ ਦੀ ਦੇਣ ਦਾ ਕਮਾਲ! ਕਿਧਰੇ ਸ਼ਾਂਤੀ ਨੂੰ, ਸਬਰ ਨੂੰ, ਨਿਰਮਾਣਤਾ ਨੂੰ ਬੁਜ਼ਦਿਲੀ ਨਾ ਸਮਝ ਲਵੇ, ਕਮਜ਼ੋਰੀ ਨਾ ਸਮਝ ਲਵੇ, ਤੋ ਕ੍ਰਾਂਤੀ ਦਾ ਰੰਗ ਭਰਿਆ

ਧੰਨ ਗੁਰੂ ਹਰਗੋਬਿੰਦ ਸਾਹਿਬ ਜੀ ਮਹਾਰਾਜ ਨੇ ਕਿ ਇਹ ਸ਼ਾਂਤੀ ਬੁਜ਼ਦਿਲੀ 'ਤੇ ਨਹੀਂ ਖੜੀ, ਇਹ ਨਿਮਰਤਾ ਕਮਜ਼ੋਰੀ 'ਤੇ ਨਹੀਂ ਖੜੀ; ਇਹ ਸਾਰਿਆਂ ਦੇ ਚਰਨਾਂ ਦਾ ਦਾਸ ਹੋ ਜਾਣਾ, ਇਹ ਕੋਈ ਮਜਬੂਰੀ ਨਹੀਂ ਹੈ ਔਰ ਵਾਕਈ ਕਿਸੇ ਨੇ ਜਬਰ ਦੀ ਇੰਤਹਾ ਹੀ ਕਰ ਦਿੱਤੀ ਹੈ ਤੋ ਫਿਰ ਇਹ ਸਬਰ, ਇਹ ਸ਼ਾਂਤੀ, ਕ੍ਰਾਂਤੀ ਦਾ ਰੂਪ ਧਾਰਨ ਕਰ ਸਕਦੀ ਹੈ। ਗੁਰੂ ਨਾਨਕ ਦੇ ਛੇਵੇਂ ਸਰੂਪ ਧੰਨ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਕਰ ਕੇ ਦਿਖਾ ਦਿੱਤਾ, ਸਿੱਖ ਨੂੰ ਪੀਰ ਤੋਂ ਮੀਰ ਬਣਾ ਦਿੱਤਾ। ਅੱਜ ਤਕ ਗੁਰੂ ਨਾਨਕ ਦਾ ਰੂਪ ਪੀਰ ਦਾ ਸੀ, ਪੰਜ ਪਾਤਸ਼ਾਹੀਆਂ ਤਕ ਔਰ ਸਿੱਖ ਵੀ ਪੀਰ ਹੀ ਸੀ, ਲੇਕਿਨ ਗੁਰੂ ਹਰਗੋਬਿੰਦ ਸਾਹਿਬ ਜੀ ਮਹਾਰਾਜ ਜੀ ਦੇ ਨਾਲ ਇਹ ਪੀਰ, ਮੀਰ ਵੀ ਬਣ ਗਿਆ, ਔਰ ਜ਼ਾਲਮ ਦੇ ਕਦਮ, ਜ਼ਾਲਮ ਦੀ ਤਲਵਾਰ ਨੂੰ ਰੋਕਣ ਦੇ ਲਈ ਹੱਥ ਵਿਚ ਤਲਵਾਰ ਪਕੜ ਲਈ। ਲੇਕਿਨ ਇਹ ਮੀਰ ਹੋਣਾ ਪੀਰੀ 'ਤੇ ਖੜਾ ਹੈ, ਇਹ ਕ੍ਰਾਂਤੀ, ਇਸ ਦੀ ਬੁਨਿਆਦ ਦੇ ਥੱਲੇ ਸ਼ਾਂਤੀ ਹੈ, ਨਿਰਮਾਣਤਾ ਹੈ।

ਇਤਿਹਾਸਕ ਘਟਨਾ ਜੋ ਮੁਹਸਿਨ ਫ਼ਾਨੀ ਨੇ ਲਿਖੀ ਹੈ—ਪੈਂਦੇ ਖ਼ਾਨ ਨੇ ਯਕੇਬਾਦ ਦੀਗਰੇ ਧੰਨ ਗੁਰੂ ਹਰਗੋਬਿੰਦ ਸਾਹਿਬ ਮਹਾਰਾਜ ਜੀ 'ਤੇ ਤਲਵਾਰ ਨਾਲ ਛੇ ਵਾਰ ਕੀਤੇ ਔਰ ਧੰਨ ਗੁਰੂ ਹਰਗੋਬਿੰਦ ਸਾਹਿਬ ਜੀ ਢਾਲ ਨਾਲ ਰੋਕਦੇ ਰਹੇ। ਛੇ ਵਾਰ ਉਸ ਨੇ ਕੀਤੇ, ਮਹਾਰਾਜ ਜੀ ਨੇ ਢਾਲ ਨਾਲ ਰੋਕੇ। ਫਿਰ ਮਿਆਨ ਵਿਚੋਂ ਤਲਵਾਰ ਕੱਢ ਕੇ ਮਹਾਰਾਜ ਇਕ ਵਾਰ ਕਰਦੇ ਨੇ ਔਰ ਮੁਖਾਰਬਿੰਦ ਵਿਚੋਂ ਇਕ ਵਾਕ ਕੱਢਦੇ ਨੇ 'ਚੁਨਾ ਮੇ ਯਦਨ, ਯਦਨ ਈ ਅਸਤ;' ਪੈਂਦੇ ਖ਼ਾਂ! ਤਲਵਾਰ ਇੰਝ ਨਹੀਂ, ਇੰਝ ਚਲਾਈਦੀ ਹੈ। ਮੁਹਸਿਨ ਫ਼ਾਨੀ ਕਹਿੰਦੇ ਨੇ—ਮੈਦਾਨੇ ਜੰਗ ਵਿਚ ਜਾਨੀ ਦੁਸ਼ਮਣ ਨੂੰ ਤਲਵਾਰ ਚਲਾਉਣ ਦੀ ਜਾਚ ਸਿਖਾਉਣੀ, ਇਹ ਕੇਵਲ ਇਤਿਹਾਸ ਵਿਚ ਇਕੋ ਹੀ ਵਿਅਕਤੀ ਦੇ ਹਿੱਸੇ ਆਇਆ ਹੈ ਤੇ ਉਸ ਦਾ ਨਾਮ ਹੈ ਧੰਨ ਗੁਰੂ ਹਰਗੋਬਿੰਦ ਸਾਹਿਬ ਜੀ ਮਹਾਰਾਜ, ਗੁਰੂ ਨਾਨਕ ਦੀ ਛੇਵੀਂ ਜੋਤਿ! ਨਿਰਵੈਰ ਹੋ ਕੇ ਵੀ ਲੜਿਆ ਜਾ ਸਕਦਾ ਹੈ, ਹਿਰਦੇ ਵਿਚ ਸ਼ਾਂਤੀ ਰੱਖ ਕੇ ਵੀ ਜੰਗ ਕੀਤੀ ਜਾ ਸਕਦੀ ਹੈ, ਸਾਰਿਆਂ ਦੇ ਚਰਨਾਂ ਦੀ ਖ਼ਾਕ ਬਣ ਕੇ ਵੀ ਜ਼ਾਲਮ ਦੇ ਕਦਮ ਰੋਕੇ ਜਾ ਸਕਦੇ ਨੇ। ਇਹ ਉਨ੍ਹਾਂ ਪੁਰਖਾਂ ਦਾ ਕੰਮ ਹੈ ਜਿਨ੍ਹਾਂ ਦੀ ਮੀਰੀ, ਪੀਰੀ ਦੀ ਬੁਨਿਆਦ 'ਤੇ ਖੜੀ ਹੈ, ਜਿਨ੍ਹਾਂ ਦੀ ਤਲਵਾਰ ਵੀਚਾਰ 'ਤੇ ਖੜੀ ਹੈ, ਸ਼ਾਂਤੀ 'ਤੇ ਖੜੀ ਹੈ, ਲਿਹਾਜ਼ਾ ਜੋ ਪੀਰੀ ਦੇ ਨਾਲ ਨਾਲ ਮੀਰ ਨਹੀਂ, ਔਰ ਜਿਸ ਦੀ ਸ਼ਾਂਤੀ ਵਿਚੋਂ ਕ੍ਰਾਂਤੀ ਨਹੀਂ ਨਿਕਲ ਸਕਦੀ, ਛੇਵੇਂ ਪਾਤਸ਼ਾਹ ਦਾ ਰੂਪ, ਛੇਵੇਂ ਪਾਤਸ਼ਾਹ ਦਾ ਰੰਗ, ਮੰਨ ਲਵੋ ਉਸ ਵਿਚ ਨਹੀਂ ਹੈ।

ਸਤਵੇਂ ਗੁਰੂ ਨਾਨਕ, ਧੰਨ ਗੁਰੂ ਹਰਿ ਰਾਇ ਜੀ ਮਹਾਰਾਜ ਦੀ ਅਗੰਮੀ

ਦੇਣ, 2200 ਅਸਵਾਰ ਆਪ ਜੀ ਨਾਲ ਰਹਿੰਦੇ ਸਨ ਔਰ ਉਨ੍ਹਾਂ ਨੂੰ ਕਿਸ ਸ਼ਾਂਤਮਈ ਢੰਗ ਨਾਲ ਰੱਖਣਾ ਹੈ, ਇਹ ਆਪ ਜੀ ਦੀ ਇਕ ਅਦੁੱਤੀ ਦੇਣ ਹੈ। ਨੁਮਾਇਸ਼ ਨਹੀਂ ਕਰਨੀ, ਪ੍ਰਦਰਸ਼ਨੀ ਨਹੀਂ ਕਰਨੀ; ਜਿਤਨਾ ਤੂੰ ਹੈਂ, ਉਤਨਾ ਹੀ ਤੂੰ ਆਪਣੇ ਆਪ ਨੂੰ ਪ੍ਰਗਟ ਕਰ ਔਰ ਜੋ ਤੂੰ ਹੈਂ, ਉਸ ਨੂੰ ਛੁਪਾ ਵੀ ਨਾ। ਇਹ ਧੰਨ ਗੁਰੂ ਹਰਿਰਾਇ ਸਾਹਿਬ ਮਹਾਰਾਜ ਜੀ ਦੀ ਦੇਣ ਹੈ। ਆਪ ਨੇ ਆਪਣੇ ਦੁਸ਼ਮਣ ਔਰੰਗਜ਼ੇਬ ਨੂੰ ਆਪਣੇ ਵੈਦਖ਼ਾਨੇ ਵਿਚੋਂ ਹਰੜਾਂ ਭੇਜ ਦਿੱਤੀਆਂ ਕਿਉਂਕਿ ਤਲਾਸ਼ ਸੀ ਇਕ ਐਸੀ ਹਰੜ ਦੀ ਜੋ ਉਦਰ ਰੋਗ ਨੂੰ ਦੂਰ ਕਰ ਸਕਦੀ ਸੀ। ਗ਼ਰਜ਼ਿ ਕਿ ਇਤਨਾ ਹਿਰਦਾ ਨਿਰਵੈਰ ਸੀ, ਮਨ ਵਿਚ ਕੋਈ ਬਦਲੇ ਦੀ ਭਾਵਨਾ ਨਹੀਂ। ਆਪਣੇ ਸਾਹਿਬਜ਼ਾਦੇ ਰਾਮਰਾਇ ਨੂੰ ਗੁਰੂ ਘਰ ਦੀ ਸੇਧ ਦੇਣ ਵਾਸਤੇ ਭੇਜਿਆ, ਲੇਕਿਨ ਬਾਦਸ਼ਾਹ ਦੀ ਤਾਬਿਆ ਤਰ੍ਹਾਂ ਤਰ੍ਹਾਂ ਦੀਆਂ ਕਰਾਮਾਤਾਂ ਦਿਖਾ, ਆਪਣੀ ਪੂਜਾ ਤੇ ਅਸਮਤ ਦਾ ਸਿੱਕਾ ਔਰੰਗਜ਼ੇਬ ਦੇ ਦਿਲ ਤੇ ਦਿਮਾਗ਼ 'ਤੇ ਬਿਠਾ ਕੇ, ਗੁਰਮਤਿ ਦੀ ਸੇਧ ਦਿਖਾਣ ਦੀ ਥਾਂ ਗੁਰਮਤਿ ਵਿਚ ਦੂਰੀਆਂ ਨੂੰ ਜਨਮ ਦਿੱਤਾ, ਜਿਸ ਕਾਰਣ ਗੁਰੂ ਹਰਿਰਾਇ ਸਾਹਿਬ ਜੀ ਮਹਾਰਾਜ ਨੇ ਰਾਮਰਾਇ ਜੀ ਨੂੰ ਗੁਰੂ ਘਰ ਤੋਂ ਦੂਰ ਕਰ ਦਿੱਤਾ ਤੇ ਆਖਿਆ ਕਿ ਇਹ ਆਪਣੀ ਪੂਜਾ ਪ੍ਰਤਿਸ਼ਟਾ ਲਈ ਕਰਾਮਾਤਾਂ ਦਿਖਾਣਾ ਗੁਰੂ ਘਰ ਦਾ ਨਿਸ਼ਾਨਾ ਨਹੀਂ। ਸੁਤੇਸਿਧ ਪਰਮ ਪੁਰਖਾਂ ਕੋਲੋਂ ਕਰਾਮਾਤ ਨਿਕਲਦੀ ਹੈ, ਜੈਸੇ ਫ਼ੁੱਲ 'ਚੋਂ ਮਹਿਕ ਨਿਕਲਦੀ ਹੈ, ਜੈਸੇ ਦੀਵੇ ਵਿਚੋਂ ਰੌਸ਼ਨੀ ਨਿਕਲਦੀ ਹੈ, ਸੂਰਜ ਵਿਚੋਂ ਕਿਰਨਾਂ ਚਾਨਣਾ ਪਈਆਂ ਵੰਡਦੀਆਂ ਨੇ। ਕਿਧਰੇ ਕਿਧਰੇ ਸ਼ਕਤੀ ਦਾ ਉਛਾਲ ਮਹਾਂਪੁਰਖਾਂ ਦੇ ਅੰਦਰੋਂ ਹੋ ਜਾਂਦਾ ਹੈ, ਕਿਧਰੇ ਰੇਠੇ ਮਿੱਠੇ ਹੋ ਜਾਂਦੇ ਨੇ, ਕਿਧਰੇ ਪੱਥਰ ਕੋਮਲ ਹੋ ਜਾਂਦੇ ਨੇ ਔਰ ਉਨ੍ਹਾਂ ਵਿਚ ਪੰਜਾ ਲੱਗ ਜਾਂਦਾ ਹੈ। ਇਸ ਦੀ ਕਿਧਰੇ ਕਿਧਰੇ ਲੋੜ ਪੈ ਜਾਂਦੀ ਹੈ, ਲੇਕਿਨ ਇਹ ਸਭ ਕੁਛ ਆਪਣੀ ਪੂਜਾ ਲਈ ਨਹੀਂ ਹੁੰਦਾ। ਰਾਮਰਾਇ ਨੇ ਆਪਣਾ ਪ੍ਰਭਾਵ ਪਾਉਣ ਲਈ ਇਹ ਸਭ ਕੁਛ ਕੀਤਾ ਜਿਸ ਨਾਲ ਗੁਰੂ ਨੇ ਦੂਰ ਕਰ ਦਿੱਤਾ। ਸਿੱਖਾਂ ਨੇ ਇਕ ਦਿਨ ਬੇਨਤੀ ਕੀਤੀ :

**ਪਾਠ ਕਰੇਂ ਹਮ ਨਿਤਿ ਗੁਰਬਾਣੀ।**
**ਅਰਥ ਪਰਮਾਰਥ ਕਿਛੁ ਨਾ ਜਾਨੀ।**
**ਜੋ ਮਾਰਗ ਗੁਰ ਸਬਦ ਬਤਾਵਹਿ।**
**ਸੋ ਹਮ ਤੇ ਨਹੀਂ ਜਾਤਿ ਕਮਾਵਹਿ।**

ਮਹਾਰਾਜ ! ਅਰਥ ਤਾਂ ਅਸੀਂ ਕੁਛ ਜਾਣਦੇ ਹੀ ਨਹੀਂ ਤੇ ਫਿਰ ਬਾਣੀ ਦਾ ਲਾਹਾ ? ਚੱਲ ਰਹੇ ਸਨ ਔਰ ਚੱਲਦਿਆਂ ਚੱਲਦਿਆਂ ਸਿੱਖਾਂ ਨੇ ਇਹ ਪ੍ਰਸ਼ਨ ਕੀਤਾ ਸੀ।

ਮਹਾਰਾਜ ਜੀ ਦਾ ਪੈਰ ਇਕ ਐਸੀ ਠੀਕਰੀ ਨਾਲ ਟਕਰਾਇਆ ਜੋ ਮਿੱਟੀ ਦਾ ਭਾਂਡਾ ਸੀ, ਜਿਸ ਵਿਚ ਕਿਸੇ ਵਕਤ ਘਿਉ ਰੱਖਿਆ ਗਿਆ ਸੀ, ਚਿਕਨਾਈ ਸੀ, ਤੋ ਉਸ ਨੂੰ ਦੇਖ ਕੇ ਮਹਾਰਾਜ ਜੀ ਕਹਿੰਦੇ ਨੇ :

**ਰਹੀ ਚਿਕਨਤਾ ਠੀਕਰ ਮਾਹੀ।**
**ਤਿਉ ਬਾਣੀ ਰਹੇ ਮਨ ਮਾਹੀ।**

ਜਿਸ ਤਰ੍ਹਾਂ ਭਾਂਡੇ ਵਿਚ ਘਿਉ ਰੱਖ ਦੇਈਏ ਤੋ ਘਿਉ ਭਾਂਡੇ ਵਿਚ ਆਪਣੀ ਛਾਪ ਬਣਾ ਕੇ ਰੱਖਦਾ ਹੈ, ਇਵੇਂ ਹੀ ਪੜ੍ਹੀ ਹੋਈ ਬਾਣੀ ਵਿਅਰਥ ਨਹੀਂ ਜਾਏਗੀ, ਆਪਣੀ ਛਾਪ ਹਿਰਦੇ ਨੂੰ ਦੇ ਦੇਵੇਗੀ। ਇਕ ਮਨੁੱਖ ਭੋਜਨ ਛਕ ਰਿਹਾ ਹੈ, ਭੁੱਖ ਤਾਂ ਮਿਟੇਗੀ ਭਾਵੇਂ ਉਸ ਨੂੰ ਨਹੀਂ ਪਤਾ ਕਿ ਭੋਜਨ ਕਿਸ ਨੇ ਬਣਾਇਆ ਹੈ ਔਰ ਕਣਕ, ਜਿਸ ਦਾ ਆਟਾ ਬਣਿਆ ਹੈ, ਕਿਸ ਚੱਕੀ ਦਾ ਪਿਸਿਆ ਹੈ, ਕਣਕ ਕਿਹੜੇ ਇਲਾਕੇ ਦੀ ਹੈ, ਸਾਗ ਸਬਜ਼ੀਆਂ ਕਿਹੜੇ ਬਗ਼ੀਚੇ ਦੀਆਂ ਨੇ, ਕੌਣ ਤੋੜ ਕੇ ਲਿਆਇਐ, ਕਿਸ ਦੀ ਦੁਕਾਨ ਤੋਂ ਖ਼ਰੀਦੀਆਂ ਗਈਆਂ ਨੇ। ਗ਼ਰਜ਼ਿ ਕਿ ਇਸ ਸਾਰੇ ਦੀ ਜਾਣਕਾਰੀ ਨਹੀਂ, ਲੇਕਿਨ ਖਾ ਲੈਣ ਨਾਲ ਭੁੱਖ ਤਾਂ ਮਿਟ ਜਾਂਦੀ ਹੈ, ਸਰੀਰ ਦੀਆਂ ਲੋੜਾਂ ਦੀ ਪੂਰਤੀ ਤਾਂ ਹੋ ਜਾਂਦੀ ਹੈ। ਨਹੀਂ ਆਉਂਦੇ ਬਾਣੀ ਦੇ ਅਰਥ ਤਾਂ ਕੋਈ ਗੱਲ ਨਹੀਂ, ਸਿਰਫ਼ ਇਸ ਭਾਉ ਨਾਲ ਹੀ ਪੜ੍ਹੀ ਜਾਏ ਬਾਣੀ ਕਿ ਮੈਂ ਗੁਰੂ ਦੀ ਬਾਣੀ ਪੜ੍ਹ ਰਿਹਾ ਹਾਂ, ਖਸਮ ਦੇ ਬੋਲ ਮੇਰੀ ਜ਼ਬਾਨ 'ਤੇ ਨੇ, ਐਸੀ ਬਾਣੀ ਹਿਰਦੇ ਵਿਚ ਐਸੀ ਛਾਪ ਬਣਾਏਗੀ, ਜੈਸੇ ਘਿਉ ਨੇ ਉਸ ਮਿੱਟੀ ਦੇ ਭਾਂਡੇ ਵਿਚ ਆਪਣੀ ਛਾਪ ਬਣਾਈ, ਉਸ ਮਿੱਟੀ ਦੇ ਠੀਕਰੇ ਨਾਲ ਆਪਣੀ ਛਾਪ ਬਣਾਈ ਰੱਖੀ। ਹੂਬਹੂ ਬਾਣੀ ਦਾ ਪ੍ਰਭਾਉ ਇਸ ਢੰਗ ਨਾਲ ਪੈਂਦਾ ਹੈ। ਧੰਨ ਗੁਰੂ ਹਰਿਰਾਏ ਸਾਹਿਬ ਜੀ ਮਹਾਰਾਜ ਦੀ ਦੇਣ ਹੈ! ਭਾਵੇਂ ਅਰਥ ਆਉਂਦੇ ਨੇ, ਭਾਵੇਂ ਅਰਥ ਨਹੀਂ ਆਉਂਦੇ, ਕਰਾਮਾਤਾਂ ਦੀ ਪ੍ਰਦਰਸ਼ਨੀ ਨਹੀਂ ਕਰਨੀ। ਅਗਰ ਕਿਧਰੇ ਵਾਕਿ ਸਤਿਆ ਦੀ ਪ੍ਰਾਪਤੀ ਹੋ ਗਈ ਹੈ, ਜਪਦਿਆਂ ਜਪਦਿਆਂ ਅਧਿਆਤਮਕ ਬਲ ਮਿਲ ਗਿਆ ਹੈ, ਇਸ ਨੂੰ ਆਪਣੀ ਪੂਜਾ ਪ੍ਰਤਿਸ਼ਟਾ ਲਈ ਬਾਹਰ ਪ੍ਰਗਟ ਨਹੀਂ ਕਰਨਾ। ਇਹ ਦੇਣ ਧੰਨ ਗੁਰੂ ਹਰਿਰਾਇ ਸਾਹਿਬ ਮਹਾਰਾਜ ਜੀ ਦੀ ਹੈ, ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਅੱਠਵੀਂ ਜੋਤਿ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਮਹਾਰਾਜ ਜੀ ਦੀ ਦੇਣ ਹੈ। ਆਪ ਜੀ ਨੇ ਉਸ ਖ਼ਾਕੇ ਵਿਚ ਜੋ ਰੰਗ ਭਰਿਆ, ਤੁੱਛ ਬੁੱਧੀ ਅਨੁਸਾਰ ਜੋ ਮੇਰੇ ਵਿਚਾਰਾਂ ਵਿਚ ਆਇਐ, ਮੈਂ ਬਿਆਨ ਕਰ ਰਿਹਾ ਹਾਂ।

ਅੱਜ ਤਕ ਭਾਰਤੀ ਮਨੌਤ ਰਹੀ ਹੈ ਕਿ ਪ੍ਰੌੜ੍ਹਤਾ, ਬਜ਼ੁਰਗੀ, ਵਾਕਿ ਸਤਿਆ, ਦੂਰ-ਦ੍ਰਿਸ਼ਟੀ 35 ਸਾਲ ਤੋਂ ਬਾਅਦ ਆਉਂਦੀ ਹੈ। ਲਿਹਾਜ਼ਾ ਕਿਸੇ

ਨੂੰ ਵੀ ਧਰਮ ਦਾ ਮੁਖੀ ਬਣਾਉਣਾ, ਸਮਾਜ ਦਾ ਮੁਖੀ ਬਣਾਉਣਾ ਯਾ ਰਾਜਨੀਤਕ ਸਿੰਘਾਸਨ 'ਤੇ ਬਿਠਾਉਣਾ, ਘੱਟ ਤੋਂ ਘੱਟ ਉਸ ਦੀ ਉਮਰ 35 ਸਾਲ ਤਾਂ ਹੋਣੀ ਹੀ ਚਾਹੀਦੀ ਹੈ, ਉਹ 35 ਸਾਲ ਤੋਂ ਥੱਲੇ ਨਹੀਂ ਹੋਣਾ ਚਾਹੀਦਾ। ਸਰੀਰਕ ਉਮਰ ਦੇ ਨਾਲ ਨਾਲ ਹੀ ਅਕਲ ਦਾ ਬੌਧਿਕ ਵਿਕਾਸ ਮੰਨਿਆ ਗਿਆ ਹੈ। ਜਿਨ੍ਹਾਂ ਦਿਨਾਂ ਵਿਚ ਇਹ ਵਿਚਾਰਾਂ ਸਿਖਰ 'ਤੇ ਪਹੁੰਚੀਆਂ ਹੋਈਆਂ ਸਨ ਕਿ 35 ਸਾਲ ਦੀ ਉਮਰ ਤੋਂ ਥੱਲੇ ਦਾ ਮਨੁੱਖ ਕਾਬਲੇ ਇਤਬਾਰ ਨਹੀਂ; ਉਹ ਜੋ ਕਹਿ ਰਿਹਾ ਹੈ, ਉਸ ਦੇ ਕਹਿਣੇ ਵਿਚ ਸੱਚਾਈ ਨਹੀਂ ਹੋ ਸਕਦੀ; ਉਹ ਜੋ ਕਹਿ ਰਿਹਾ ਹੈ, ਉਹ ਦੂਰ ਦੇ ਬੋਲ ਨਹੀਂ ਹੋ ਸਕਦੇ ਔਰ ਉਸ ਦੀ ਦੂਰ-ਦ੍ਰਿਸ਼ਟੀ ਨਹੀਂ ਹੋ ਸਕਦੀ। ਜਿਨ੍ਹਾਂ ਦਿਨਾਂ ਵਿਚ ਇਸ ਤਰ੍ਹਾਂ ਦੇ ਖ਼ਿਆਲ ਪ੍ਰਚਲਿਤ ਸਨ, ਉਸ ਜ਼ਮਾਨੇ ਵਿਚ ਸ਼ੇਖ਼ ਸਾਅਦੀ ਦਾ ਹਿੰਦੁਸਤਾਨ ਵਿਚ ਆਉਣਾ ਹੋਇਆ ਔਰ ਉਸ ਦੇ ਇਹ ਬੋਲ ਭਾਰਤ ਵਿਚ ਕਾਫ਼ੀ ਪ੍ਰਚਲਿਤ ਹੋਏ, ਵਿਦਵਾਨਾਂ ਨੇ ਕਬੂਲ ਵੀ ਕੀਤੇ :

*ਬਜ਼ੁਰ.ਗੀ ਬਅਕਲ ਅਸਤ ਨਾ ਬਸਾਲ,*
*ਤਵੰਗਰੀ ਬਦਿਲ ਅਸਤ ਨਾ ਬਮਾਲ।*

ਬਜ਼ੁਰਗੀ ਅਕਲ ਤੋਂ ਹੈ, ਉਮਰ ਤੋਂ ਨਹੀਂ; ਅਮੀਰੀ ਮਾਲ ਅਸਬਾਬ ਕਰਕੇ ਨਹੀਂ, ਦਿਲ ਕਰਕੇ ਹੈ। ਧਨ ਬਹੁਤ ਜ਼ਿਆਦਾ ਹੈ, ਦਿਲ ਬਹੁਤ ਹੀ ਛੋਟਾ ਹੈ; ਐਸਾ ਮਨੁੱਖ ਨਾ ਹੀ ਆਪਣੇ ਔਰ ਨਾ ਹੀ ਪਰਿਵਾਰ ਦੇ ਸੁਖ ਲਈ ਧਨ ਖ਼ਰਚ ਕਰ ਸਕੇਗਾ, ਕਿਉਂਕਿ ਸ਼ੂਮ ਹੈ, ਦਿਲ ਬਹੁਤ ਹੀ ਛੋਟਾ ਹੈ। ਉਮਰ ਵਡੇਰੀ ਹੋ ਗਈ ਹੈ, ਪਰ ਜ਼ਰੂਰੀ ਨਹੀਂ ਕਿ ਅਕਲ ਵੀ ਮਹਾਨ ਹੋਵੇ। ਸਰੀਰਕ ਵਿਕਾਸ ਦੇ ਨਾਲ ਨਾਲ ਅਕਲ ਦੇ ਵਿਕਾਸ ਦਾ ਕੋਈ ਮਤਲਬ ਨਹੀਂ। ਇਕ ਮਨੁੱਖ ਦਾ ਬੱਚਾ ਅਗਰ ਜੰਗਲ ਵਿਚ ਭੇੜੀਆਂ ਵਿਚ ਪਾਲਿਆ ਜਾਏ, ਕੋਈ ਭੇੜੀਆ ਉਸ ਨੂੰ ਪਾਲੇ ਤਾਂ ਵੱਡਾ ਹੋ ਕੇ ਉਹ ਭੇੜੀਏ ਜੈਸਾ ਹੀ ਹੋਵੇਗਾ, ਬੋਲ ਨਹੀਂ ਸਕੇਗਾ। ਉਸ ਦਾ ਬੋਲ ਭੇੜੀਏ ਜੈਸਾ ਹੀ ਹੋਵੇਗਾ, ਉਸ ਦੀ ਖ਼ੁਰਾਕ ਵੀ ਕੱਚਾ ਮਾਸ ਹੀ ਹੋਵੇਗਾ, ਉਸ ਵਿਚ ਕਿਸੇ ਵੀ ਮਨੁੱਖਤਾ ਦਾ ਜਨਮ ਨਹੀਂ ਹੋਵੇਗਾ। ਮਨੁੱਖਤਾ ਦੇ ਜੋ ਉਸ ਵਿਚ ਸੰਸਕਾਰ ਹੋਵਣਗੇ, ਉਨ੍ਹਾਂ ਨੂੰ ਪ੍ਰਗਟ ਕਰਨ ਵਾਸਤੇ ਮਾਂ-ਬਾਪ, ਵਿਦਿਆ ਗੁਰੂ, ਧਰਮ ਗੁਰੂ ਔਰ ਇਕ ਸੋਹਣਾ ਵਾਤਾਵਰਣ ਚਾਹੀਦਾ ਹੈ, ਨਹੀਂ ਤਾਂ ਮਨੁੱਖ ਪਸ਼ੂ ਬਣ ਕੇ ਰਹਿ ਜਾਏਗਾ। ਬੌਧਿਕ ਵਿਕਾਸ ਲਈ ਸਾਧਨਾ ਕਰਨੀ ਪੈਂਦੀ ਹੈ। ਜੈਸੇ ਸਹਿਜੇ ਸਹਿਜੇ ਬੱਚੇ ਦਾ ਸਰੀਰ ਵਧਦਾ ਹੈ, ਭੋਜਨ ਕਰ ਕੇ ਇਲਮ ਦੀ ਸਾਧਨਾ, ਰੱਬੀ ਵਿਚਾਰ ਕਰਕੇ ਅਕਲ ਦਾ ਵਿਕਾਸ ਹੁੰਦਾ ਹੈ, ਬੌਧਿਕ ਵਿਕਾਸ ਹੁੰਦਾ ਹੈ, ਇਸ ਦਾ ਉਮਰ ਦੇ ਨਾਲ ਕੋਈ ਸੰਬੰਧ ਨਹੀਂ ਹੋ ਸਕਦਾ;

ਜਿਵੇਂ ਕਿ 70 ਸਾਲ ਸਰੀਰ ਦੀ ਉਮਰ ਹੋਵੇ, ਅਕਲ ਸਿਰਫ਼ ਪੰਜ ਸਾਲ ਦੀ, ਔਰ ਇਸ ਤੋਂ ਉਲਟ ਵੀ ਹੋ ਸਕਦਾ ਹੈ, ਜਿਵੇਂ ਕਿ ਸਰੀਰਕ ਉਮਰ 5 ਸਾਲ ਦੀ, ਅਕਲ ਮੁਕੰਮਲ ਸੌ ਸਾਲ ਦੀ। ਪੂਰਨ ਪੁਰਖ ਬੱਚਿਆਂ ਵਿਚ ਵੀ ਹੋਏ ਨੇ, ਮੁਕੰਮਲ ਇਨਸਾਨ ਬੱਚਿਆਂ ਵਿਚ ਵੀ ਹੋਏ ਨੇ; ਅਧੂਰੇ ਮਨੁੱਖ ਬਹੁਤੇ ਬੁੱਢੇ ਨੇ, ਨੌਜਵਾਨ ਵੀ ਬਥੇਰੇ ਅਧੂਰੇ ਨੇ, ਉਨ੍ਹਾਂ ਨੂੰ ਪੂਰਨ ਪੁਰਖ ਨਹੀਂ ਆਖਿਆ ਜਾ ਸਕਦਾ। ਇਤਿਹਾਸ ਵਿਚ ਕੁਝ ਐਸੇ ਬੱਚੇ ਨੇ, ਜੋ ਪੂਰਨ ਪੁਰਖ ਕਹਿਲਾਏ ਨੇ, ਜੈਸੇ ਕਿ ਭਗਤ ਧ੍ਰੂ, ਭਗਤ ਪ੍ਰਹਿਲਾਦ, ਉਮਰ ਤਾਂ ਸਿਰਫ਼ ਪੰਜ ਸਾਲ ਦੀ ਹੈ!

**ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ॥**

*(ਮਾਰੂ ਮ: ੫, ਪੰਨਾ 999)*

ਉਮਰ ਪੰਜ ਸਾਲ ਦੀ ਹੈ, 70 ਸਾਲ ਦਾ ਹਰਨਾਖ਼ਸ਼, ਪ੍ਰਹਿਲਾਦ ਨੂੰ ਕਹਿੰਦਾ ਹੈ, "ਤੂੰ ਜਪਿਆ ਕਰ, ਜਲ ਹਰਨਾਖ਼ਸ਼, ਥਲ ਹਰਨਾਖ਼ਸ਼।" ਪਰ ਪੰਜ ਸਾਲ ਦਾ ਇਹ ਬਾਰਿਕ ਆਪਣੇ ਪਿਤਾ ਨੂੰ ਕਹਿੰਦਾ ਹੈ, "ਬਾਪੂ, ਕੀ ਬੱਚਿਆਂ ਵਾਲਾ ਕੰਮ ਕਰਦੇ ਹੋ, ਔਰ ਕੀ ਬੱਚਿਆਂ ਵਾਲਾ ਉਪਦੇਸ਼ ਦਿੰਦੇ ਹੋ; ਜਲ ਹੈ ਰਾਮ, ਥਲ ਹੈ ਰਾਮ, ਛੋੜੋ ਇਸ ਬਚਪਨੇ ਨੂੰ।" ਇਹ ਪੰਜ ਸਾਲ ਦਾ ਬੱਚਾ ਬਜ਼ੁਰਗਾਂ ਵਾਲੀ ਗੱਲ ਕਰਦਾ ਹੈ ਔਰ ਉਹ 70 ਸਾਲ ਦਾ ਬੁੱਢਾ ਬੱਚਿਆਂ ਵਾਲੀ ਗੱਲ ਕਰਦਾ ਹੈ। ਮਤ੍ਰੇਈ ਮਾਂ ਗੋਦ ਵਿਚ ਬੈਠੇ ਹੋਏ ਧ੍ਰੂ ਨੂੰ ਉਠਾ ਕੇ ਪਰੇ ਸੁੱਟਦੀ ਹੈ, ਧੱਕਾ ਮਾਰਦੀ ਹੈ, ਪਰ ਧ੍ਰੂ ਸਿਮਰਨ ਕਰ ਕੇ ਪਰਮਾਤਮਾ ਦੀ ਗੋਦ ਵਿਚ ਬੈਠਣ ਲਈ ਸਫਲ ਹੋਇਆ। ਇਹ 30-40 ਸਾਲ ਦੀ ਮਤ੍ਰੇਈ ਮਾਂ ਬੱਚੀ ਹੈ, ਪਰ ਇਹ ਪੰਜ ਸਾਲ ਦਾ ਧ੍ਰੂ ਬਜ਼ੁਰਗ ਹੈ। ਸੰਸਾਰ ਦੇ ਇਤਿਹਾਸ ਵਿਚ ਐਸੇ ਬੱਚੇ ਹੋਏ ਨੇ ਜੋ ਪੂਰਨ ਭਗਤ ਸਨ। ਗੁਰਬਾਣੀ ਤੋਂ ਪੁੱਛੀਏ ਕਿ ਨਾਮ ਕਿਵੇਂ ਜਪੀਏ, ਤੋ ਭਗਤ ਕਬੀਰ ਜੀ ਕਹਿੰਦੇ ਨੇ:

**ਰਾਮ ਜਪਉ ਜੀਅ ਐਸੇ ਐਸੇ॥**
**ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥** *(ਗਉੜੀ ਕਬੀਰ ਜੀ, ਪੰਨਾ 337)*

ਐ 70 ਸਾਲ ਦੇ ਬੁੱਢੇ! ਪਰਮਾਤਮਾ ਦਾ ਨਾਮ ਐਸੀ ਸ਼ਰਧਾ ਤੇ ਭਰੋਸੇ ਨਾਲ ਜਪ; ਜੈਸੇ ਪੰਜ ਸਾਲ ਦੇ ਬਾਰਿਕ ਧ੍ਰੂ ਨੇ ਜਪਿਆ, ਪ੍ਰਹਿਲਾਦ ਨੇ ਜਪਿਆ। ਇਤਿਹਾਸ ਵਿਚ ਐਸੇ ਬੱਚੇ ਹੈਨ ਜੋ ਭਗਤ ਹੋਏ ਨੇ ਔਰ ਇਤਿਹਾਸ ਵਿਚ ਐਸੇ ਬੱਚੇ ਵੀ ਹੋਏ ਨੇ ਜੋ ਪੂਰਨ ਗੁਰੂ ਕੇ ਸਿਖ ਹੋਏ ਨੇ। ਥਾਲ ਵਿਚ ਭੋਜਨ ਪਰੋਸ ਕੇ ਸੱਤਾਂ ਵਰ੍ਹਿਆਂ ਦਾ ਇਹ ਬਾਰਿਕ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਅੱਗੇ ਰੱਖਦਾ ਹੈ। ਬੇਰੀ ਦੇ ਥੱਲੇ ਬੈਠੇ ਬਾਬਾ ਜੀ ਦੇਖ ਕੇ ਹੈਰਾਨ ਤੇ ਬੱਚਾ ਹੱਥ ਜੋੜ ਕੇ ਕਹਿੰਦਾ ਹੈ, "ਬਾਬਾ ਜੀ, ਮੇਰੀ ਬੜੀ ਸ਼ਰਧਾ ਹੈ ਕਿ ਤੁਸੀਂ ਇਹ

ਭੋਜਨ ਛਕੋ।" ਸ਼ਰਧਾ ਦੇਖ ਔਰ ਕਹਿਣ ਵਿਚ ਨਿਰਮਾਣਤਾ ਦੇਖ, ਧੰਨ ਗੁਰੂ ਨਾਨਕ ਦੇਵ ਜੀ ਨੇ ਕਿਹਾ, "ਠੀਕ ਹੈ, ਛਕ ਲੈਂਦੇ ਹਾਂ।" ਮਿੱਸੇ ਪਰਸ਼ਾਦੇ ਛਕ ਲਏ, ਦਹੀਂ ਛਕ ਲਈ, ਲੱਸੀ ਪੀ ਲਈ, ਲੋਟਾ ਤੇ ਥਾਲ ਵਾਪਸ ਕਰਦਿਆਂ ਹੋਇਆਂ ਗੁਰੂ ਨਾਨਕ ਦੇਵ ਜੀ ਕਹਿੰਦੇ ਨੇ, "ਲੈ ਬਾਰਿਕ, ਆਪਣੇ ਭਾਂਡੇ ਲੈ, ਅਸੀਂ ਤ੍ਰਿਪਤ ਹੋ ਗਏ ਹਾਂ।" ਇਹ ਬੱਚਾ ਹੱਥ ਜੋੜ ਕੇ ਕਹਿੰਦਾ ਹੈ, "ਬਾਬਾ, ਭੋਜਨ ਛਕ ਕੇ ਤਨ ਤ੍ਰਿਪਤ ਹੁੰਦਾ ਹੈ, ਮਨ ਕਿਵੇਂ ਤ੍ਰਿਪਤ ਹੁੰਦਾ ਹੈ ?" ਤਾਂ ਗੁਰੂ ਨਾਨਕ ਦੇਵ ਜੀ ਇਸ ਬੱਚੇ ਦੇ ਸਿਰ 'ਤੇ ਹੱਥ ਰੱਖ ਕੇ ਕਹਿੰਦੇ ਨੇ, "ਉਮਰ ਤਾਂ ਤੇਰੀ ਕੁਛ ਵੀ ਨਹੀਂ, ਗੱਲ ਤਾਂ ਬੁੱਢਿਆਂ ਵਾਲੀ ਕਰਦਾ ਏਂ।" ਤੇ ਇਸ ਤਰ੍ਹਾਂ ਇਹ ਸੱਤ ਵਰ੍ਹਿਆਂ ਦਾ ਬੱਚਾ ਬਾਬਾ ਬੁੱਢਾ ਕਹਿਲਾਇਆ ਔਰ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਲੈ ਕੇ ਛੇ ਪਾਤਸ਼ਾਹੀਆਂ ਤਕ ਰਿਹਾ। ਪੰਜ ਪਾਤਸ਼ਾਹੀਆਂ ਨੂੰ ਹੱਥੀਂ ਤਿਲਕ ਦਿੱਤਾ ਔਰ ਦਰਬਾਰ ਸਾਹਿਬ ਦਾ ਪਹਿਲਾ ਮੁੱਖ ਗ੍ਰੰਥੀ ਬਣਿਆ। ਇਕ ਛਾਪ ਛੋੜੀ ਕਿ ਬੱਚਾ ਪੂਰਨ ਗੁਰਸਿਖ ਹੋ ਸਕਦਾ ਹੈ ਔਰ ਉਸ ਦੇ ਅੰਦਰ ਬ੍ਰਹਮ ਗਿਆਨ ਦੀ ਜੋਤ ਜਲ ਸਕਦੀ ਹੈ। ਬੱਚੇ ਭਗਤ ਹੋਏ ਨੇ, ਬੱਚੇ ਗੁਰਸਿਖ ਹੋਏ ਨੇ, ਬੱਚੇ ਸ਼ਹੀਦ ਹੋਏ ਨੇ; ਸੱਚ ਦੇ ਉੱਤੇ, ਧਰਮ ਦੇ ਉੱਤੇ ਆਪਣੀਆਂ ਕੁਰਬਾਨੀਆਂ ਦੇਣ ਵਾਲੇ ਹੋਏ ਨੇ। ਅਦੁੱਤੀ, ਮਾਸੂਮ, ਲਾਡਲੇ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ, ਉਮਰ ਤਾਂ ਕੁਛ ਨਹੀਂ, ਦੀਵਾਰਾਂ ਵਿਚ ਚਿਣੇ ਗਏ ਨੇ; ਉਮਰ ਤਾਂ ਕੁਛ ਨਹੀਂ, ਚਮਕੌਰ ਦੇ ਮੈਦਾਨ ਵਿਚ ਸ਼ਹੀਦ ਹੋਏ ਨੇ। ਤਾਂ ਇਹ ਖ਼ਿਆਲ ਕਿ 35 ਸਾਲ ਤੋਂ ਥੱਲੇ ਮਨੁੱਖ ਦੇ ਅੰਦਰ ਲੰਬੀ ਸੋਚਣੀ ਨਹੀਂ ਹੁੰਦੀ, ਕੁਰਬਾਨੀ ਦੇ ਜਜ਼ਬੇ ਨਹੀਂ ਹੁੰਦੇ, ਉਸਾਰੂ ਬਿਰਤੀਆਂ ਨਹੀਂ ਹੁੰਦੀਆਂ, ਇਸ ਧਾਰਨਾ ਨੂੰ ਗ਼ਲਤ ਬਣਾ ਦਿੱਤਾ ਧ੍ਰੂ, ਪ੍ਰਹਿਲਾਦ ਨੇ, ਬਾਬੇ ਬੁੱਢੇ ਨੇ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਮਾਸੂਮ ਲਾਡਲਿਆਂ ਨੇ, ਅਜੀਤ ਸਿੰਘ ਨੇ, ਜੁਝਾਰ ਸਿੰਘ ਨੇ, ਜ਼ੋਰਾਵਰ ਸਿੰਘ ਨੇ ਔਰ ਬਾਬਾ ਫ਼ਤਹਿ ਸਿੰਘ ਨੇ। 11 ਸਾਲ ਦਾ ਇਕ ਸਹਿਜਧਾਰੀ ਬੱਚਾ ਵੀ ਲਾਹੌਰ ਵਿਚ ਸ਼ਹੀਦ ਹੋਇਆ ਹੈ, ਹਕੀਕਤ ਰਾਇ। ਆਪਣੇ ਨਿਸ਼ਾਨੇ 'ਤੇ ਅੜਿਆ ਰਿਹਾ ਔਰ ਆਪਣਾ ਧਰਮ ਨਹੀਂ ਗਵਾਇਆ; ਸੱਚ ਉੱਤੇ, ਸੱਚਾਈ ਉੱਤੇ ਆਪਣਾ ਸੀਸ ਕਟਵਾਣਾ ਕਬੂਲ ਕਰ ਲਿਆ ਲੇਕਿਨ ਝੂਠ ਦੇ ਅੱਗੇ ਸੀਸ ਝੁਕਾਣਾ ਕਬੂਲ ਨਹੀਂ ਕੀਤਾ। ਤੇ ਬੱਚੇ ਸ਼ਹੀਦ ਵੀ ਹੋਏ ਨੇ, ਬੱਚੇ ਪੂਰਨ ਗੁਰਸਿਖ ਵੀ ਹੋਏ ਨੇ, ਬੱਚੇ ਭਗਤ ਵੀ ਹੋਏ ਨੇ। ਪਰ ਸੰਸਾਰ ਦੇ ਇਤਿਹਾਸ ਵਿਚ ਇਕ ਖ਼ਲਾਅ ਮੌਜੂਦ ਸੀ ਕਿ ਬੱਚਾ ਕਦੇ ਗੁਰੂ ਨਹੀਂ ਬਣਿਆ, ਇਸ ਦੀ ਪੂਰਤੀ ਕਰ ਦਿੱਤੀ ਧੰਨ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਨੇ, ਬਾਲਾ ਪ੍ਰੀਤਮ ਜੀ ਨੇ!

**ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖ ਜਾਇ।** *(ਅਰਦਾਸ)*

ਵਾਕਈ ਇਹ ਛਾਪ ਮਨੁੱਖਤਾ ਦੇ ਹਿਰਦੇ ਉੱਤੇ ਸਾਢੇ ਪੰਜ ਸਾਲ ਦੇ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਨੇ ਲਾ ਦਿੱਤੀ। ਆਪ ਸਾਢੇ ਪੰਜ ਸਾਲ ਦੇ ਨੇ, ਗੁਰਗੱਦੀ 'ਤੇ ਬੈਠੇ ਨੇ; ਸਾਢੇ ਸੱਤ ਸਾਲ ਦੇ ਨੇ, ਸੰਸਾਰ ਤੋਂ ਰੁਖ਼ਸਤ ਹੋ ਗਏ। ਇਕ ਛਾਪ ਦੇਣੀ ਸੀ ਕਿ ਬੱਚਾ ਗੁਰੂ ਹੋ ਸਕਦਾ ਹੈ ਕਿਉਂਕਿ ਇਹ ਜੋਤਿ ਦੀ ਗੱਲ ਹੈ, ਸਰੀਰ ਦੀ ਗੱਲ ਨਹੀਂ; ਬੋਧ ਦੀ ਗੱਲ ਹੈ, ਉਮਰ ਦੀ ਨਹੀਂ; ਅਕਲ ਦੀ ਗੱਲ ਹੈ, ਤਨ ਦੀ ਗੱਲ ਨਹੀਂ। ਸਪਸ਼ਟ ਕਰ ਦਿੱਤਾ ਕਿ ਵਾਕਈ ਬਜ਼ੁਰਗੀ ਜੋਤਿ ਨਾਲ ਹੈ, ਸਿਆਣਪ ਨਾਲ ਹੈ, ਅਕਲ ਨਾਲ ਹੈ, ਫ਼ਲਸਫ਼ੇ ਨਾਲ ਹੈ, ਦੂਰ-ਦ੍ਰਿਸ਼ਟੀ ਨਾਲ ਹੈ। ਜਿਨ੍ਹਾਂ ਘਰਾਂ ਵਿਚ ਬੱਚੇ ਅੰਮ੍ਰਿਤ ਵੇਲੇ ਉੱਠ ਕੇ ਵਾਹਿਗੁਰੂ ਮੰਤ੍ਰ ਦਾ ਜਪ ਕਰਦੇ ਹੋਣ, ਸੱਚ ਦੇ ਜਜ਼ਬੇ ਜਿਨ੍ਹਾਂ ਦੇ ਅੰਦਰ ਹੋਣ, ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਦਾ ਰੰਗ ਉਨ੍ਹਾਂ ਘਰਾਂ ਵਿਚ ਮੌਜੂਦ ਹੈ। ਇਹ ਛਾਪ ਅੱਠਵੇਂ ਗੁਰੂ ਨਾਨਕ ਨੇ ਦਿੱਤੀ। ਜੈਸੇ ਬੱਚੇ ਨੂੰ ਭੋਜਨ ਚਾਹੀਦਾ ਹੈ, ਬੱਚੇ ਨੂੰ ਭਜਨ ਵੀ ਚਾਹੀਦਾ ਹੈ। ਬੱਚੇ ਕੋਲ ਵੀ ਸਰੀਰ ਹੈ ਔਰ ਮਨ ਹੈ ਤੇ ਧਰਮ ਉਸ ਦੇ ਤਨ ਮਨ ਵਿਚ ਹੋਣਾ ਚਾਹੀਦਾ ਹੈ। ਭੋਜਨ ਥੋੜ੍ਹਾ ਹੈ ਲੇਕਿਨ ਬੱਚੇ ਦਾ ਵਿਕਾਸ ਉਸ ਥੋੜ੍ਹੇ ਭੋਜਨ ਨਾਲ ਵੀ ਬਹੁਤ ਜ਼ਿਆਦਾ ਹੁੰਦਾ ਹੈ, ਭਾਵੇਂ ਇਹ ਬੱਚਾ ਥੋੜ੍ਹਾ ਜਿਹਾ ਹੀ ਭਜਨ ਕਰੇ, ਲੇਕਿਨ ਅਧਿਆਤਮਕ ਵਿਕਾਸ ਉਸ ਦੇ ਅੰਦਰ ਬਹੁਤ ਤੇਜ਼ੀ ਨਾਲ ਹੋਵੇਗਾ। ਇਹ ਉਮਰ ਹੀ ਐਸੀ ਹੈ, ਔਰ ਇਹ ਦੇਣ ਧੰਨ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਦੀ ਹੈ, ਗੁਰੂ ਨਾਨਕ ਦੀ ਅਠੱਵੀਂ ਜੋਤਿ ਨੇ ਇਹ ਦੇਣ ਦਿੱਤੀ ਕਿ ਬੱਚੇ ਧਰਮ ਦੀ ਦੁਨੀਆ ਵਿਚ ਪਰਵੇਸ਼ ਕਰਨ, ਬੱਚੇ ਅੰਮ੍ਰਿਤ ਵੇਲੇ ਉੱਠ ਕੇ ਵਾਹਿਗੁਰੂ ਮੰਤ੍ਰ ਦਾ ਜਪ ਕਰਨ। ਬੱਚਿਆਂ ਵਿਚ ਧਾਰਮਿਕ ਭਾਵਨਾ ਪ੍ਰਬਲ ਰੂਪ ਵਿਚ ਹੋਣੀ ਚਾਹੀਦੀ ਹੈ; ਧਰਮ ਦੀ ਯਾਤਰਾ, ਜੀਵਨ ਦੀ ਯਾਤਰਾ ਦੇ ਨਾਲ ਹੀ ਆਰੰਭ ਹੋਵੇ, ਬਚਪਨ ਤੋਂ ਹੀ ਆਰੰਭ ਹੋਵੇ, ਐਸੀ ਦੇਣ ਧੰਨ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਦੀ ਹੈ। ਜਿਨ੍ਹਾਂ ਘਰਾਂ ਦੇ ਬੱਚੇ ਧਾਰਮਕ ਭਾਵਨਾ ਤੋਂ ਹੀਣੇ ਹੋਵਣ, ਨਾਮ ਜਪ ਤੋਂ ਹੀਣੇ ਹੋਵਣ, ਇਸ ਪਾਸੇ ਕੁਛ ਰੁਚੀਆਂ ਨਾ ਰੱਖਦੇ ਹੋਵਣ ਤਾਂ ਸਮਝ ਲੈਣਾ ਕਿ ਅਠਵੇਂ ਨਾਨਕ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਦਾ ਰੰਗ ਇਸ ਘਰ ਵਿਚ ਨਹੀਂ ਹੈ।

ਨੌਵੇਂ ਨਾਨਕ ਧੰਨ ਗੁਰੂ ਤੇਗ ਬਹਾਦਰ ਜੀ ਮਹਾਰਾਜ ਨੇ ਤਿਆਗ ਤੇ ਵੈਰਾਗ ਦਾ ਰੰਗ ਭਰਿਆ। ਐਸਾ ਤਿਆਗ ਜੋ ਵੈਰਾਗ ਦੀ ਬੁਨਿਆਦ ਤੋਂ ਪੈਦਾ ਹੋਇਆ ਸੀ। ਦਰਅਸਲ ਤਿਆਗੀ ਵੈਰਾਗੀ ਨਹੀਂ ਹੁੰਦਾ, ਵੈਰਾਗੀ ਹੀ ਤਿਆਗੀ ਹੁੰਦਾ ਹੈ, ਔਰ ਤਿਆਗ, ਵੈਰਾਗ ਦੀ ਆਧਾਰਸ਼ਿਲਾ 'ਤੇ ਹੀ ਹੋਣਾ ਚਾਹੀਦਾ ਹੈ। ਕਿਤਨਾ ਵੈਰਾਗ ਤੇ ਕਿਤਨਾ ਤਿਆਗ ਹੈ! ਆਪ ਗੁਰੂ ਨਾਨਕ ਦੀ ਗੱਦੀ ਦੇ ਵਾਰਿਸ ਨੇ, ਲੇਕਿਨ ਭੋਰੇ ਵਿਚ ਛੁਪੇ ਹੋਏ ਨੇ; ਜਦ ਪ੍ਰਗਟ ਹੋਏ

ਨੇ, ਆਪਣੇ ਆਪ ਨੂੰ ਨਿਛਾਵਰ ਕਰ ਦਿੱਤਾ, ਕੁਰਬਾਨ ਕਰ ਦਿੱਤਾ। ਗੁਪਤ ਰਹੇ, ਨਹੀਂ ਪ੍ਰਗਟ ਹੋਣ ਦਿੱਤਾ, ਔਰ ਪ੍ਰਗਟ ਹੋਏ ਤਾਂ ਨਿਛਾਵਰ ਹੋ ਗਏ, ਕੁਰਬਾਨ ਹੋ ਗਏ। ਕਸ਼ਮੀਰ ਦਾ ਬ੍ਰਾਹਮਣ ਕਮਜ਼ੋਰ ਹੋ ਗਿਆ ਸੀ। ਉਸਾਰੂ ਜਜ਼ਬੇ, ਸੂਰਬੀਰਤਾ ਤੋਂ ਹੀਣਿਆਂ ਦੀ ਕੌਮ, ਯਾਦ ਤਾਂ ਰੱਖਦੀ ਸੀ, ਪ੍ਰਭੂ ਦਾ ਭਜਨ ਤਾਂ ਸੀ, ਲੇਕਿਨ ਮਨੁੱਖ ਕੋਲ ਆਤਮਾ ਦੇ ਨਾਲ ਨਾਲ ਸਰੀਰ ਵੀ ਹੈ, ਸਰੀਰ ਜੋ ਬਾਹਰ ਹੈ, ਇਸ ਦੀ ਹਿਫ਼ਾਜ਼ਤ ਦੇ ਸਾਧਨ ਵੀ ਬਾਹਰੋਂ ਜੁਟਾਣੇ ਪੈਂਦੇ ਨੇ, ਇਹ ਇਨ੍ਹਾਂ ਬ੍ਰਾਹਮਣਾਂ ਦੇ ਕੋਲ ਨਹੀਂ ਸੀ। ਵਕਤ ਦੇ ਹੁਕਮਰਾਨ ਔਰੰਗਜ਼ੇਬ ਨੇ ਦੇਖਿਆ ਕਿ ਕਸ਼ਮੀਰ ਦੇ ਪਹਾੜਾਂ ਵਿਚੋਂ ਪਾਣੀ ਦੇ ਝਰਨੇ ਨਿਕਲਦੇ ਨੇ ਔਰ ਮੈਦਾਨੀ ਇਲਾਕਿਆਂ ਨੂੰ ਜਾ ਕੇ ਸਰਸਬਜ਼ ਤੇ ਸ਼ਾਦਾਬ ਕਰਦੇ ਨੇ; ਕਸ਼ਮੀਰ ਦੇ ਦਿਮਾਗ਼ ਵਿਚੋਂ ਗਿਆਨ ਦੀ ਗੰਗਾ ਨਿਕਲਦੀ ਹੈ, ਜੋ ਮੈਦਾਨ ਵਿਚ ਜਾ ਕੇ ਧਰਮ ਦਾ ਪ੍ਰਚਾਰ ਕਰਦੀ ਹੈ। ਸੋਚਿਆ ਕਿ ਪਾਣੀ ਦੇ ਝਰਨਿਆਂ ਦੀ ਤਾਂ ਲੋੜ ਹੈ ਪਰ ਗਿਆਨ ਦੀ ਗੰਗਾ ਨਹੀਂ ਵਗਣੀ ਚਾਹੀਦੀ। ਜਨੇਊ ਉਤਾਰਨੇ, ਤਿਲਕ ਮਿਟਾਣੇ, ਚੋਟੀਆਂ ਕੱਟਣ ਦਾ ਕੰਮ ਵਿਆਪਕ ਪੱਧਰ 'ਤੇ ਸ਼ੁਰੂ ਹੋ ਗਿਆ।

ਕਸ਼ਮੀਰ, ਰਿਸ਼ੀਆਂ-ਮੁਨੀਆਂ ਦਾ ਇਹ ਇਲਾਕਾ, ਰਿਸ਼ੀ ਕਸ਼ਯਪ ਦੇ ਨਾਮ ਤੇ ਇਸ ਇਲਾਕੇ ਦਾ ਨਾਮ ਕਸ਼ਮੀਰ ਪਿਆ। ਪ੍ਰਾਚੀਨ ਕਾਲ ਤੋਂ ਮਹਾਨ ਜੋਗੀਸ਼ਵਰ, ਜਪੀਸ਼ਵਰ, ਤਪੀਸ਼ਵਰ ਸਾਧਨਾ ਲਈ ਇਸ ਇਲਾਕੇ ਨੂੰ ਚੁਣਦੇ ਰਹੇ, ਪਰ ਹੁਣ ਜਬਰ ਤਸ਼ੱਦਦ ਹੋਣ ਲੱਗ ਪਿਆ, ਉਨ੍ਹਾਂ ਲੋਕਾਂ 'ਤੇ ਜੋ ਮਜ਼ਲੂਮ ਸਨ, ਕਮਜ਼ੋਰ ਸਨ, ਲਾਚਾਰ ਸਨ। ਕਸ਼ਮੀਰ ਦੇ ਇਹ ਕਮਜ਼ੋਰ ਤੇ ਲਾਚਾਰ ਬ੍ਰਾਹਮਣ, ਅਨੰਦਪੁਰ ਸਾਹਿਬ ਫ਼ਰਿਆਦ ਲੈ ਕੇ ਆਏ, ਤਿਆਗ ਤੇ ਵੈਰਾਗ ਦੀ ਮੂਰਤੀ ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਦੇ ਕੋਲ। ਆਪ ਨੇ ਇਨ੍ਹਾਂ ਕਮਜ਼ੋਰ ਬ੍ਰਾਹਮਣਾਂ ਦੀ ਬਾਂਹ ਪਕੜੀ ਔਰ ਐਲਾਨੀਆ ਕਿਹਾ ਕਿ ਆਪਣਾ ਸਿਰ ਤਾਂ ਦੇ ਦਿਆਂਗਾ ਪਰ ਇਹ ਬਾਂਹ ਨਹੀਂ ਛੱਡਾਂਗਾ। ਔਰ ਇਹ ਵਾਕ ਪ੍ਰਚਲਿਤ ਹੋਏ :

*ਬਾਂਹ ਜਿਨ੍ਹਾਂ ਦੀ ਪਕੜੀਏ ਸਿਰ ਦੀਜੈ ਬਾਹਿ ਨਾ ਛੋੜੀਏ।*
*ਗੁਰੂ ਤੇਗ ਬਹਾਦਰ ਬੋਲਿਆ ਧਰ ਪਈਏ ਧਰਮ ਨਾ ਛੋੜੀਏ।*

ਵਾਕਈ ਚਾਂਦਨੀ ਚੌਕ ਦਿੱਲੀ ਵਿਚ ਆਪਣਾ ਸੀਸ ਤਾਂ ਦੇ ਦਿੱਤਾ ਪਰ ਕਮਜ਼ੋਰ ਬ੍ਰਾਹਮਣਾਂ ਦਾ ਹੱਥ ਨਹੀਂ ਛੱਡਿਆ। ਆਪਣਾ ਸੀਸ ਦੇ ਕੇ ਉਨ੍ਹਾਂ ਹੱਥਾਂ ਨੂੰ ਮਜ਼ਬੂਤ ਕਰ ਦਿੱਤਾ, ਸ਼ਕਤੀਸ਼ਾਲੀ ਬਣਾ ਦਿੱਤਾ। ਆਪ ਜੀ ਦੀ ਕੁਰਬਾਨੀ ਨੇ ਭਾਰਤ ਵਿਚ ਵੈਦਕ ਧਰਮ ਨੂੰ ਬਚਾ ਲਿਆ, ਰੱਖ ਲਿਆ। ਅੱਜ ਭਾਰਤ

ਵਿਚ ਵੈਦਕ ਧਰਮ ਦੇ ਜੋ ਝੰਡੇ ਝੁੱਲ ਰਹੇ ਨੇ, ਪੁਰਾਣਿਕ ਕਥਾ ਪ੍ਰਸੰਗ ਚੱਲ ਰਹੇ ਨੇ, ਚਮਕਦਾ ਹੋਇਆ ਤਿਲਕ ਬ੍ਰਾਹਮਣ ਦੇ ਮੱਥੇ 'ਤੇ ਦਿਖਾਈ ਦੇ ਰਿਹਾ ਹੈ, ਤੇੜ ਜਨੇਊ ਵੀ ਹੈ, ਕਿਸੇ ਦੇ ਪ੍ਰਾਣਾਂ ਦੀ ਡੋਰੀ ਟੁੱਟੀ ਹੈ ਤੇ ਜਨੇਊ ਦੀ ਡੋਰੀ ਬਚ ਗਈ ਹੈ, ਕਿਸੇ ਦਾ ਖ਼ੂਨ ਡੁੱਲ੍ਹਿਐ ਤੇ ਮੱਥੇ ਦਾ ਤਿਲਕ ਫਿਰ ਚਮਕ ਉੱਠਿਐ, ਤਿਆਗ ਤੇ ਵੈਰਾਗ ਦੀ ਮੂਰਤੀ ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਦੀ ਅਮਰ ਦੇਣ! ਗੁਰੂ ਨਾਨਕ ਦੇ ਨੌਵੇਂ ਸਰੂਪ ਤਿਆਗ ਤੇ ਵੈਰਾਗ ਨੇ। ਅਗਰ ਤਿਆਗ ਨਹੀਂ, ਵੈਰਾਗ ਨਹੀਂ ਤੋ ਜੀਵਨ ਬੇਮਾਅਨੀ ਹੋ ਜਾਂਦਾ ਹੈ ਔਰ ਸਾਰੀਆਂ ਸ਼ਕਤੀਆਂ ਬੇਮਾਅਨੀ ਹੋ ਜਾਂਦੀਆਂ ਹਨ, ਇਹ ਦਾਤ ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਦੀ ਹੈ! ਆਪ ਜੀ ਦੀ ਬਾਣੀ ਵਿਚ ਵੈਰਾਗ ਦੀ ਗੰਗਾ ਡੁੱਲ੍ਹ ਡੁੱਲ੍ਹ ਪੈਂਦੀ ਹੈ ਔਰ ਆਪ ਜੀ ਉਪਦੇਸ਼ ਤੇ ਸੰਦੇਸ਼ ਫ਼ੁਰਮਾਨ ਕਰਦੇ ਹਨ :

**ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥**
**ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥**

*(ਸੋਰਠਿ ਮ: ੯, ਪੰਨਾ 633)*

ਇਸੇ ਪਰੰਪਰਾ ਦੇ ਵਿਚ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਦਸਵੀਂ ਜੋਤਿ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਉਂਦੇ ਨੇ। ਆਪ ਨੇ ਇਸ ਖ਼ਾਕੇ ਵਿਚ ਜਿਹੜਾ ਰੰਗ ਭਰਿਆ, ਤੁੱਛ ਬੁੱਧੀ ਅਨੁਸਾਰ ਮੈਂ ਬਿਆਨ ਕਰਨ ਲੱਗਾ ਹਾਂ।

ਨੌਵੇਂ ਗੁਰੂ ਨਾਨਕ, ਗੁਰੂ ਤੇਗ ਬਹਾਦਰ ਜੀ ਮਹਾਰਾਜ ਤਕ ਸਿੱਖੀ ਦੀ ਤਸਵੀਰ ਮੁਕੰਮਲ ਹੋ ਗਈ ਸੀ। ਜੋ ਸਿੱਖੀ, ਸਿੱਖਿਆ ਤੇ ਗੁਰ-ਵਿਚਾਰ ਦਾ ਖ਼ਾਕਾ ਚਿਤਰ ਕੇ ਗੁਰੂ ਨਾਨਕ ਨੇ ਗੁਰਸਿੱਖੀ ਦੀ ਰਹੁ-ਰੀਤੀ ਚਲਾਈ ਸੀ, ਉਸੇ ਉੱਤੇ ਤਿਆਗ ਤੇ ਵੈਰਾਗ ਦੀ ਮੋਹਰ ਲਗਾ ਕੇ ਮੁਕੰਮਲ ਕਰ ਦਿੱਤੀ, ਤਸਵੀਰ ਸੰਪੂਰਨ ਹੋ ਗਈ। ਜਦ ਵੈਰਾਗ ਇਤਨਾ ਮਹਾਨ ਹੋ ਜਾਏ ਕਿ ਜੀਵਨ ਵੀ ਕਿਸੇ ਉਚੇ ਆਦਰਸ਼ ਲਈ ਤਿਆਗਣ ਦੀ ਭਾਵਨਾ ਪੈਦਾ ਕਰ ਦੇਵੇ, ਜੀਵਨ ਨੂੰ ਵੀ ਤਿਆਗ ਦਿੱਤਾ ਜਾਏ ਔਰ ਜਗਤ ਨੂੰ ਅਨੰਦ-ਜੀਵਨ ਦੇਣ ਦਾ ਮਾਰਗ ਖੋਲ੍ਹ ਦਿੱਤਾ ਜਾਏ, ਫਿਰ ਇਹ ਤਸਵੀਰ ਮੁਕੰਮਲ ਹੋ ਜਾਂਦੀ ਹੈ। ਲੇਕਿਨ ਫਿਰ ਦਸਵੇਂ ਗੁਰੂ ਨਾਨਕ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਦੇਣ ਕੀ ਹੋਈ ? ਆਪ ਨੇ ਉਸ ਬਣੀ ਸੁੰਦਰ ਤਸਵੀਰ ਨੂੰ ਫ਼ਰੇਮ ਕੀਤਾ ਹੈ, ਜੜਤ ਕੀਤਾ ਹੈ; ਕਿਉਂਕਿ ਅਗਰ ਤਸਵੀਰ ਜੜਤ ਨਾ ਹੋਵੇ ਤਾਂ ਵਕਤ ਦੀਆਂ ਹਵਾਵਾਂ ਤੇ ਬਰਖਾ, ਔਲੇ ਯਾ ਧੂਲ ਉਸ ਤਸਵੀਰ ਦੇ ਖ਼ਾਕੇ ਨੂੰ ਜੇ ਮੇਟ ਨਾ ਸਕਣ ਤਾਂ

ਕਮ-ਅਜ਼-ਕਮ ਗਰਦੋ-ਗ਼ੁਬਾਰ ਨਾਲ ਆਲੂਦ ਤਾਂ ਕਰ ਹੀ ਦੇਂਦੇ ਹਨ, ਛੁਪਾ ਦੇਂਦੇ ਹਨ। ਤੋ ਦਸਵੇਂ ਨਾਨਕ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਉਸ ਤਸਵੀਰ ਨੂੰ ਫ਼ਰੇਮ ਕੀਤਾ, ਜੜਿਆ, ਜਿਸ ਨੂੰ ਗੁਰੂ ਨਾਨਕ ਦੇਵ ਜੀ ਦੇ ਨੌਂ ਜਾਮਿਆਂ ਨੇ ਮੁਕੰਮਲ ਕੀਤਾ ਸੀ। ਜੜਤ ਕਰਨ ਲਈ ਇਕ ਚੌਖਟਾ ਚਾਹੀਦਾ ਹੁੰਦਾ ਹੈ ਔਰ ਇਕ ਸ਼ੀਸ਼ਾ। ਚੌਖਟਾ ਇਸ ਵਾਸਤੇ ਚਾਹੀਦਾ ਹੈ ਕਿ ਤਸਵੀਰ ਟੁੱਟਣ ਭੱਜਣ ਤੋਂ ਬਚ ਜਾਏ, ਲੇਕਿਨ ਸ਼ੀਸ਼ਾ ਇਸ ਵਾਸਤੇ ਚਾਹੀਦਾ ਹੈ ਕਿ ਤਸਵੀਰ ਦਿੱਸਦੀ ਰਹੇ, ਸਾਹਮਣੇ ਪ੍ਰਗਟ ਹੁੰਦੀ ਰਹੇ। ਤਾਂ ਇਸ ਤਰੀਕੇ ਨਾਲ ਤਸਵੀਰ ਨੂੰ ਜੜਤ ਕਰਨ ਲਈ ਚੌਖਟਾ, ਚਾਰ ਲੱਕੜਾਂ ਔਰ ਪੰਜਵਾਂ ਸ਼ੀਸ਼ਾ ਚਾਹੀਦਾ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਉਸ ਤਸਵੀਰ ਨੂੰ ਪੰਜ ਰਹਿਤਾਂ ਵਿਚ ਜੜਤ ਕੀਤਾ। ਕਛਹਿਰਾ, ਕੜਾ, ਕੰਘਾ ਤੇ ਕਿਰਪਾਨ, ਇਹ ਤਾਂ ਚੌਖਟਾ ਹੈ ਤੇ ਕੇਸ਼—ਇਹ ਸ਼ੀਸ਼ਾ ਹੈ ਕਿਉਂਕਿ ਅਗਰ ਕੇਸ਼ ਨਹੀਂ ਤੇ ਬਾਕੀ ਚਾਰ ਰਹਿਤਾਂ ਹੋਵਣ ਤਾਂ ਸਿੱਖੀ ਦੀ ਤਸਵੀਰ ਸਾਹਮਣੇ ਪ੍ਰਗਟ ਨਹੀਂ ਹੁੰਦੀ, ਝਲਕਦੀ ਨਹੀਂ, ਔਰ ਗਰਦੋ-ਗ਼ੁਬਾਰ ਨਾਲ ਐਸੀ ਆਲੂਦ ਹੋ ਸਕਦੀ ਹੈ, ਮਿਟ ਵੀ ਸਕਦੀ ਹੈ; ਤੋ ਕੇਸ਼ ਸ਼ੀਸ਼ਾ ਨੇ। ਜੈਸੇ ਫ਼ਰੇਮ ਦੇ ਵਿਚ ਸ਼ੀਸ਼ਾ ਸਭ ਤੋਂ ਨਾਜ਼ੁਕ ਹੈ, ਇਸੇ ਤਰੀਕੇ ਨਾਲ ਕੇਸ਼ ਨਾਜ਼ੁਕ ਹੈ। ਤੋ ਪੰਜ ਰਹਿਤਾਂ ਦੇ ਇਸ ਫ਼ਰੇਮ ਵਿਚ ਉਸ ਮਹਾਨ ਤਸਵੀਰ ਨੂੰ ਜੜਤ ਕੀਤਾ ਔਰ ਇਸੇ ਤਸਵੀਰ ਦੇ ਅੱਗੇ ਸਜਦਾ ਵੀ ਕਰ ਦਿੱਤਾ। ਆਖਿਆ—ਇਹ ਤਾਂ ਖ਼ਾਲਸਾ ਹੈ, ਇਹ ਤਾਂ ਮੁਕੰਮਲ ਹੈ।

**ਖ਼ਾਲਸਾ ਮੇਰੋ ਸਤਿਗੁਰੂ ਪੂਰਾ॥** *(ਪਾ: ੧੦)*

ਇਹ ਸਿੱਖੀ ਸਰੂਪ ਵਿਚ ਜੋ ਚਲਿਆ ਸੀ ਸਿਖ, ਗੁਰੂ ਦਾ ਸਰੂਪ ਹੋ ਕੇ ਖ਼ਾਲਸਾ ਹੋ ਗਿਆ।

**ਖ਼ਾਲਸਾ ਮੇਰੋ ਰੂਪ ਹੈ ਖ਼ਾਸ। ਖ਼ਾਲਸੇ ਮਹਿ ਹਉ ਕਰੋ ਨਿਵਾਸ।** *(ਪਾ: ੧੦)*

ਇਸ ਤਰ੍ਹਾਂ ਜੋ ਸਿੱਖੀ ਸਰੂਪ ਚਲਿਆ, ਖ਼ਾਲਸਾ ਹੋ ਕੇ ਸੰਪੂਰਨ ਹੋਇਆ ਔਰ ਇਸ ਨੂੰ ਤਖ਼ੱਲਸ ਦਿੱਤਾ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ 'ਸਿੰਘ'। ਸਿੱਖੀ, ਸਿਖ ਸ਼ੁਰੂਆਤ ਸੀ, ਸਿੰਘ ਤੇ ਜਾ ਕੇ ਸੰਪੂਰਨਤਾ ਹੋ ਗਈ।

ਅਸੀਂ ਸਾਰੀ ਦੁਨੀਆ ਵਿਚ ਦੋ ਨਾਵਾਂ ਕਰਕੇ ਜਾਣੇ ਜਾਂਦੇ ਹਾਂ, 'ਸਿਖ' ਕਰਕੇ ਅਤੇ 'ਸਿੰਘ' ਕਰਕੇ। ਸਿਖ ਸਾਡਾ ਵਿਚਾਰਕ ਸਰੂਪ ਹੈ, ਸਿੰਘ ਸਾਡਾ ਪ੍ਰਗਟ ਸਰੂਪ ਹੈ। ਸਿਖ ਕੀ ਹੁੰਦਾ ਹੈ ? ਇਹ ਪੰਜ ਕਕਾਰਾਂ ਦੇ ਰਾਹੀਂ ਸਾਹਮਣੇ ਪ੍ਰਗਟ ਹੋ ਕੇ ਸਿੰਘ ਹੋ ਕੇ ਦਿੱਸਦਾ ਹੈ। ਇਸ ਤਰੀਕੇ ਨਾਲ ਸਾਡੇ ਜਿਥੇ ਦੋ ਨਾਮ ਹੋ ਗਏ, ਦੋ ਸਰੂਪ ਵੀ ਹੋ ਗਏ, ਸਿਖ ਤੇ ਸਿੰਘ। ਸਿੱਖੀ ਸੂਖਸ਼ਮ ਔਰ

ਸਿੰਘ ਅਸਥੂਲ ਹੈ। ਸਿੱਖੀ ਦਿਖਾਈ ਨਹੀਂ ਦਿੰਦੀ, ਵਿਚਾਰ, ਸੋਚਣੀ, ਚਿੰਤਨ ਕਿਥੇ ਦਿਖਾਈ ਦੇਂਦੇ ਨੇ। ਪਰ ਸਿੱਖੀ ਬੁਨਿਆਦ ਹੈ, ਬਾਣੀ ਬੁਨਿਆਦ ਹੈ, ਬਾਣਾ ਤਾਮੀਰ ਹੈ। ਕੱਚੀਆਂ ਬੁਨਿਆਦਾਂ 'ਤੇ ਪੱਕੇ ਮਹੱਲ ਨਹੀਂ ਉਸਾਰੇ ਜਾ ਸਕਦੇ। ਵੱਡਾ ਦਰੱਖ਼ਤ, ਵੱਡੀਆਂ ਤੇ ਮਜ਼ਬੂਤ ਜੜ੍ਹਾਂ ਦੇ ਆਸਰੇ 'ਤੇ ਹੀ ਟਿਕ ਕੇ ਰਹਿ ਸਕਦਾ ਹੈ। ਜਿਸ ਬਾਣੇ ਦੇ ਥੱਲੇ ਬਾਣੀ ਦੀ ਮਜ਼ਬੂਤੀ ਨਾ ਹੋਵੇ, ਉਹ ਬਾਣਾ ਅੱਜ ਵੀ ਗਿਆ ਤੇ ਕੱਲ ਵੀ ਗਿਆ। ਪਰ ਬਾਣੇ ਦੇ ਥੱਲੇ ਬਾਣੀ ਦੀ ਮਜ਼ਬੂਤੀ ਹੈ, ਬੰਦ ਬੰਦ ਕਟਵਾ ਸਕਦਾ ਹੈ, ਰੇਜ਼ਾ ਰੇਜ਼ਾ ਹੋ ਸਕਦਾ ਹੈ, ਪਰ ਬਾਣਾ ਅੰਗ ਤੋਂ ਅਲੱਗ ਨਹੀਂ ਹੋਵੇਗਾ, ਕਿਉਂਕਿ ਬਾਣਾ ਗੁਰੂ ਦਾ ਅਸਥੂਲ ਸਰੂਪ ਹੈ ਤੇ ਬਾਣੀ ਗੁਰੂ ਦਾ ਸੂਖਸ਼ਮ ਸਰੂਪ ਹੈ। ਇਸ ਤਰੀਕੇ ਨਾਲ ਸਿਖ ਨੇ ਤੇ ਸਿੰਘ ਨੇ ਮੱਥਾ ਟੇਕਣਾ ਹੈ, ਸਜਦਾ ਕਰਨਾ ਹੈ, ਤਾਂ ਸਾਹਮਣੇ ਦੋ ਸੂਖਸ਼ਮ ਤੇ ਅਸਥੂਲ ਸਰੂਪ ਨੇ। ਸਾਰੀ ਦੁਨੀਆ ਦੇ ਗੁਰਦਵਾਰਿਆਂ ਵਿਚ, ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਸ਼ਸਤਰਾਂ ਦਾ ਪ੍ਰਕਾਸ਼ ਵੀ ਕੀਤਾ ਜਾਂਦਾ ਹੈ। ਇਹ ਤਲਵਾਰਾਂ ਦਾ ਅੱਗੇ ਰੱਖਣਾ, ਖੰਡਿਆਂ ਦਾ ਅੱਗੇ ਰੱਖਣਾ ਸਜਾਵਟ ਵਾਸਤੇ ਨਹੀਂ ਹੈ; ਦਰਅਸਲ ਸਿਖ ਨੇ ਮੱਥਾ ਟੇਕਣਾ ਹੈ ਗੁਰੂ ਗ੍ਰੰਥ ਸਾਹਿਬ ਜੀ ਨੂੰ ਤੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਅਕਾਲ ਪੁਰਖ ਦੇ ਵਿਚਾਰ ਸਰੂਪ ਨੇ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਗਿਆਨ ਦਾ ਸਾਗਰ ਨੇ, ਐਸਾ ਗਿਆਨ ਦਾ ਸਾਗਰ ਜਿਸ ਦੀ ਇਕ ਇਕ ਪੰਕਤੀ ਵਿਚ ਭਗਵਾਨ ਝਲਕਦਾ ਹੈ, ਪਰਮਾਤਮਾ ਝਲਕਦਾ ਹੈ। ਤੋ ਸਿਖ ਨੇ ਸਜਦਾ ਕੀਤਾ ਗੁਰੂ ਗ੍ਰੰਥ ਨੂੰ, ਸਿੰਘ ਨੇ ਸਜਦਾ ਕੀਤਾ ਗੁਰ-ਸ਼ਸਤਰ ਨੂੰ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪ ਸ਼ਸਤਰਾਂ ਨੂੰ ਗੁਰੂ ਪੀਰ ਕਹਿੰਦੇ ਨੇ :

**ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ ॥**
**ਸੈਫ਼ ਸਰੋਹੀ ਸੈਥੀ ਯਹੈ ਹਮਾਰੈ ਪੀਰ ॥** *(ਸ਼ਸਤਰ ਮਾਲਾ, ਪਾ: ੧੦)*

ਇਹ ਮੇਰੇ ਪੀਰ ਨੇ, ਇਹ ਮੇਰੇ ਗੁਰੂ ਨੇ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਮੇਰੇ ਮਨ ਨੂੰ ਵਿਕਾਰਾਂ ਤੋਂ ਬਚਾਉਂਦੀ ਹੈ, ਸ਼ਸਤਰ ਮੈਨੂੰ ਬਾਹਰ ਦੇ ਦੋਖੀਆਂ ਤੋਂ ਬਚਾਉਂਦੇ ਨੇ। ਬਾਹਰ ਦੇ ਦੋਖੀਆਂ ਤੋਂ ਤਨ ਨੂੰ ਖ਼ਤਰਾ ਹੈ, ਧਨ ਨੂੰ ਖ਼ਤਰਾ ਹੈ, ਇੱਜ਼ਤ ਆਬਰੂ ਨੂੰ ਖ਼ਤਰਾ ਹੈ ਔਰ ਅੰਦਰ ਦੇ ਦੋਖੀਆਂ ਤੋਂ ਸ਼ਾਂਤੀ ਨੂੰ ਖ਼ਤਰਾ ਹੈ, ਸਮਦ੍ਰਿਸ਼ਟੀ ਨੂੰ ਖ਼ਤਰਾ ਹੈ, ਨਿਰਵੈਰਤਾ ਨੂੰ ਖ਼ਤਰਾ ਹੈ, ਨਿਰਭੈਤਾ ਨੂੰ ਖ਼ਤਰਾ ਹੈ, ਪਰਮ-ਅਨੰਦ ਨੂੰ ਖ਼ਤਰਾ ਹੈ, ਪਰਮ-ਰਸ ਨੂੰ ਖ਼ਤਰਾ ਹੈ। ਅੰਦਰੂਨੀ ਵਿਕਾਰਾਂ ਤੋਂ ਬਚਾਉਣ ਲਈ ਬਾਣੀ, ਬਾਹਰ ਦੇ ਦੋਖੀਆਂ ਤੋਂ ਬਚਾਉਣ ਲਈ ਸ਼ਸਤਰ, ਯਹੀ ਹਮਾਰੇ ਪੀਰ। ਇਕ ਨਿਰਾਲੀ ਜਿਹੀ ਮੂਰਤੀ ਨੂੰ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਨਮ ਦਿੱਤਾ। ਕਹਿੰਦੇ ਨੇ, ਖ਼ਾਕ ਵਿਚ ਨੂਰ ਪਾ ਕੇ,

ਖ਼ੁਦਾ ਨੇ ਮਨੁੱਖ ਦੀ ਸਾਜਨਾ ਕੀਤੀ। ਇਸਲਾਮੀ ਸਾਹਿਤ ਦੇ ਮੁਤਾਬਕ, ਜਦ ਖ਼ੁਦਾ ਨੇ ਫ਼ਰਿਸ਼ਤਿਆਂ ਨੂੰ ਆਖਿਆ ਕਿ ਸਜਦਾ ਕਰੋ, ਤਾਂ ਕਹਿੰਦੇ ਨੇ ਕਿ ਫ਼ਰਿਸ਼ਤਿਆਂ ਨੇ ਤਾਂ ਸਜਦਾ ਕੀਤਾ, ਲੇਕਿਨ ਸ਼ੈਤਾਨ ਨੇ ਸਜਦਾ ਨਾ ਕੀਤਾ। ਪਰ ਇਤਿਹਾਸ ਗਵਾਹ ਹੈ ਕਿ ਢਾਈ ਸੌ ਸਾਲ ਵਿਚ ਸਿੱਖੀ ਦੇ ਸਰੂਪ ਨੂੰ ਜੋ ਖ਼ਾਲਸ ਬਣਾ, ਖ਼ਾਲਸਾ ਬਣਾਇਆ, ਉਸ ਅੱਗੇ ਗੁਰੂ ਗੋਬਿੰਦ ਸਿੰਘ ਜੀ ਨੇ ਸਜਦਾ ਕੀਤਾ, ਦੇਵ ਸ਼ਕਤੀਆਂ ਨੇ ਸਜਦਾ ਕੀਤਾ, ਸ਼ੈਤਾਨੀ ਸ਼ਕਤੀਆਂ ਨੇ ਵੀ ਸਜਦਾ ਕੀਤਾ, ਕਿਉਂਕਿ ਉਹ ਪੂਰਨ ਸੀ, ਮੁਕੰਮਲ ਸੀ, ਉਹ ਮਹਾਨ ਸੀ, ਉਹ ਭਗਵਾਨ ਦਾ ਰੂਪ ਹੋ ਗਿਆ ਸੀ। ਉਹ ਈਸ਼ਵਰ ਦੀ ਕਰਣੀ ਨੂੰ, ਈਸ਼ਵਰ ਦੇ ਸੁਭਾਉ ਨੂੰ ਆਪਣੇ ਕਰਮਾਂ ਦੇ ਰਾਹੀਂ ਪ੍ਰਗਟ ਕਰਨ ਵਿਚ ਸਫਲ ਹੋਇਆ ਸੀ, ਸਮਰੱਥ ਹੋਇਆ ਸੀ। ਇਸ ਤਰ੍ਹਾਂ ਸਿੱਖੀ ਦੀ ਇਹ ਯਾਤਰਾ ਖ਼ਾਲਸੇ 'ਤੇ ਸੰਪੂਰਨ ਹੋਈ, ਮੁਕੰਮਲ ਹੋ ਗਈ ਔਰ ਖ਼ਾਲਸੇ ਵਿਚ ਰੱਬੀ ਜੋਤਿ ਝਲਕਣ ਲੱਗ ਪਈ, ਪ੍ਰਗਟ ਹੋਣ ਲੱਗ ਪਈ। ਸਾਜਣ ਵਿਚ ਢਾਈ ਸੌ ਸਾਲ ਲੱਗੇ ਨੇ, ਉਸ ਪਰਮ ਜੋਤਿ ਨੂੰ ਜੋ ਅਕਾਲ ਪੁਰਖ ਤੋਂ ਆਈ। ਜੀਵਨ ਜੋ ਸਾਨੂੰ ਮਿਲਿਆ ਹੈ 20 ਸਾਲ ਦਾ, 50 ਸਾਲ ਦਾ, 100 ਸਾਲ ਦਾ, ਇਸ ਵਿਚ ਹੀ ਇਹ ਯਾਤਰਾ ਸੰਪੂਰਨ ਕਰਨੀ ਹੈ। ਅੱਜ ਤਕ ਐਸਾ ਨਹੀਂ ਹੋਇਆ ਕਿ ਕਿਸੇ ਅਵਤਾਰੀ ਪੁਰਸ਼ ਨੇ ਆਪਣੀ ਉੱਮਤ ਨੂੰ ਆਪਣਾ ਹੀ ਰੂਪ ਆਖਿਆ ਹੋਵੇ ਔਰ ਸਜਦਾ ਕੀਤਾ ਹੋਵੇ, ਇਹ ਰੂਹੇ ਜ਼ਮੀਨ 'ਤੇ ਪਹਿਲੀ ਦਫ਼ਾ ਹੋਇਐ। ਖ਼ਾਲਸੇ ਨੂੰ ਸਾਜ ਕੇ, ਖ਼ਾਲਸੇ ਦੇ ਵਾਂਗ ਗੁਰੂ ਗੋਬਿੰਦ ਸਿੰਘ ਜੀ ਨੇ ਸਜਦਾ ਕੀਤਾ, ਨਮਸਕਾਰ ਕੀਤੀ ਔਰ ਸਾਫ਼ ਆਖਿਆ ਕਿ ਖ਼ਾਲਸਾ ਗੁਰੂ ਹੈ :

**ਗੁਰੂ ਖ਼ਾਲਸਾ ਕਰਉ ਮੈ ਅਬ**
**ਜੈਸੇ ਗੁਰ ਨਾਨਕ ਜੀ ਅੰਗਦ ਕੋ ਕੀਨਉ।**
**ਸ਼ੰਕਾ ਨਾ ਕੀਜੈ ਸਾਵਧਾਨ ਹੋਇ ਦੀਜੈ**
**ਅਬ ਅੰਮ੍ਰਿਤ ਛਕਾਉ ਜੈਸੇ ਤੁਮ ਲੀਨਉ।**

ਜਿਸ ਤਰ੍ਹਾਂ ਤੁਸਾਂ ਦੀਕਸ਼ਤ ਹੋ ਕੇ ਅੰਮ੍ਰਿਤ ਪਾਨ ਕੀਤਾ ਹੈ, ਇਸੇ ਤਰ੍ਹਾਂ ਮੈਨੂੰ ਕਰਾਉ। ਜਦ ਉਸਤਾਦ ਬੱਚੇ ਨੂੰ ਸਬਕ ਪੜ੍ਹਾ ਲੈਂਦਾ ਹੈ, ਫਿਰ ਜਾਣਨਾ ਚਾਹੁੰਦਾ ਹੈ ਕਿ ਇਸ ਨੂੰ ਯਾਦ ਹੋ ਗਿਆ ਹੈ ਕਿ ਨਹੀਂ ਤੇ ਫਿਰ ਉਸਤਾਦ ਉਹੀ ਸੁਣਨਾ ਚਾਹੁੰਦਾ ਹੈ। ਫਿਰ ਬੱਚਾ ਵਕਤਾ ਬਣ ਜਾਂਦਾ ਹੈ, ਉਸਤਾਦ ਸਰੋਤਾ ਬਣ ਜਾਂਦਾ ਹੈ, ਜਦ ਕਿ ਪਹਿਲੇ ਉਸਤਾਦ ਵਕਤਾ ਸੀ, ਬੱਚਾ ਸਰੋਤਾ ਸੀ। ਸੁਣਾ ਰਿਹਾ ਹੈ ਵਿਦਿਆਰਥੀ ਬੱਚਾ, ਸੁਣ ਰਿਹਾ ਹੈ ਉਸਤਾਦ। ਅਗਰ ਉਸ ਨੇ ਪੜ੍ਹਾਇਆ ਸਹੀ ਸੁਣਾ ਦਿੱਤਾ ਤਾਂ ਉਸਤਾਦ ਗਦ ਗ਼ਦ ਹੋ ਜਾਂਦਾ ਹੈ। ਉਸ ਨੂੰ ਆਪਣਾ ਇਲਮ,

ਆਪਣਾ ਗਿਆਨ, ਆਪਣੀ ਸ਼ਿਕਸ਼ਾ, ਦੀਕਸ਼ਾ ਉਸ ਵਿਦਿਆਰਥੀ ਵਿਚੋਂ ਦਿਖਾਈ ਦੇਂਦੀ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਵੀ ਦੇਖਣਾ ਚਾਹਿਆ ਸੀ ਕਿ ਜਿਸ ਨੂੰ ਮੈਂ ਅੰਮ੍ਰਿਤ ਸਰੂਪ ਬਣਾ ਦਿੱਤਾ ਹੈ, ਕਿਆ ਵਾਕਈ ਇਹ ਅਗਾਂਹ ਚੱਲ ਕੇ ਦੀਕਸ਼ਤ ਕਰ ਸਕਦਾ ਹੈ, ਅੰਮ੍ਰਿਤ ਛਕਾ ਸਕਦਾ ਹੈ, ਆਪਣਾ ਸਰੂਪ ਬਣਾ ਸਕਦਾ ਹੈ, ਹੋਰਨਾਂ ਨੂੰ ਦੇ ਸਕਦਾ ਹੈ। ਇਹ ਇਮਤਿਹਾਨ ਲੈਣ ਲਈ ਕਿਹਾ ਕਿ ਮੈਨੂੰ ਛਕਾਉ। ਲੇਕਿਨ ਵਾਕਈ ਧੰਨ ਹੈ ਉਹ ਖ਼ਾਲਸਾ ਜਿਸ ਨੇ ਅੰਮ੍ਰਿਤ ਛਕਾਇਆ ਆਪਣੇ ਮੁਰਸ਼ਦ ਨੂੰ। ਰੂਹੇ ਜ਼ਮੀਨ 'ਤੇ ਐਸਾ ਪਹਿਲੀ ਦਫ਼ਾ ਹੋਇਆ ਕਿ ਗੁਰੂ ਸਿਖ ਬਣਿਆ ਔਰ ਸਿਖ ਗੁਰੂ ਬਣਿਆ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਇਹ ਫ਼ੁਰਮਾਨ ਕਿ ਜੋਤਿ ਨਾਲ ਜੁੜਨਾ ਹੈ, ਤੋ ਗੁਰੂ ਗ੍ਰੰਥ ਸਾਹਿਬ ਨਾਲ ਜੁੜੋ, ਔਰ ਗੁਰੂ ਦੇ ਸਰੀਰ ਨਾਲ ਜੁੜਨਾ ਹੈ ਤੋ ਪੰਥ ਨਾਲ ਜੁੜੋ। ਤੋ ਸਮਝੋ ਉਸ ਪੰਥ ਨਾਲ ਚੱਲ ਕੇ, ਖ਼ਾਲਸ ਪਰਮਾਤਮਾ ਤਕ ਪਹੁੰਚ ਕੇ ਉਹ ਖ਼ਾਲਸ ਹੋ ਗਿਆ ਜਿਸ ਦੇ ਅੰਦਰ ਸਮੂਹ ਬ੍ਰਹਿਮੰਡ ਲਈ ਪ੍ਰੇਮ ਉਤਪੰਨ ਹੋ ਗਿਆ।

**ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ।** *(ਪਾ: ੧੦)*

ਇਤਨੀ ਗੱਲ ਤਾਂ ਸਪਸ਼ਟ ਹੈ ਕਿ ਜਿਸ ਨਾਲ ਪ੍ਰੇਮ ਹੋਵੇ, ਮਨੁੱਖ ਉਸ ਦਾ ਬੁਰਾ ਨਹੀਂ ਕਰ ਸਕਦਾ, ਉਸ ਨਾਲ ਛਲ ਕਪਟ ਨਹੀਂ ਕਰ ਸਕਦਾ, ਉਸ ਨੂੰ ਧੋਖਾ ਨਹੀਂ ਦੇ ਸਕਦਾ। ਅਰ ਜਿਸ ਨਾਲ ਨਫ਼ਰਤ ਹੈ, ਘਿਰਣਾ ਹੈ, ਮਨੁੱਖ ਉਸ ਦਾ ਭਲਾ ਵੀ ਨਹੀਂ ਕਰ ਸਕਦਾ। ਪਰ ਜੇ ਸਮੱਸਤ ਬ੍ਰਹਿਮੰਡ ਨਾਲ ਪ੍ਰੇਮ ਹੋ ਗਿਆ ਹੈ, ਐਸਾ ਹਿਰਦਾ ਸਾਰਿਆਂ ਦਾ ਭਲਾ ਮੰਗੇਗਾ, ਸਾਰਿਆਂ ਦਾ; ਵੱਸ ਲੱਗੇ ਭਲਾ ਕਰਨ ਦੀ ਕੋਸ਼ਿਸ਼ ਕਰੇਗਾ ਔਰ ਇਹ ਵਾਕਈ ਉਸ ਦੀ ਆਤਮਾ ਦੀ ਆਵਾਜ਼ ਹੋਵੇਗੀ।

**ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।** *(ਅਰਦਾਸ)*

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਦ ਜੋਤੀ ਜੋਤਿ ਸਮਾਉਣ ਲੱਗੇ ਤੋ ਆਪ ਜੀ ਦਾ ਆਖ਼ਰੀ ਸੰਦੇਸ਼, ਉਪਦੇਸ਼ ਹੈ:

**ਸਿਖ ਸੋ ਰੈਹਤ ਪੰਚ ਜਉ ਮਿਲੈਂ।**
**ਮਮ ਸਰੂਪ ਸੋ ਜਾਨਉ ਭਲੇ।**
**ਸਿਖ ਪੰਚਉ ਮੈ ਮੇਰੋ ਵਾਸਾ।**
**ਪੂਰਨ ਕਰਉ ਧਰਉ ਜਿਹ ਆਸਾ।** *(ਰਹਿਤਨਾਮਿਆਂ 'ਚੋਂ)*

ਪੰਜ ਰਹਿਤਵਾਨੀਏ ਸਿਖ ਮਿਲ ਜਾਣ, ਜਿਨ੍ਹਾਂ ਦੇ ਮਨ ਵਿਚ ਗੁਰੂ ਦਾ ਸ਼ਬਦ ਵਸਿਆ ਹੋਵੇ, ਬਾਣੀ ਵੱਸੀ ਹੋਵੇ ਔਰ ਜਿਨ੍ਹਾਂ ਦੇ ਤਨ ਦੇ ਉੱਤੇ ਬਾਣਾ ਝਲਕਦਾ

ਹੋਵੇ, ਬਸ ਉਹ ਮੇਰਾ ਹੀ ਰੂਪ ਨੇ ਔਰ ਸ਼ੰਕਾ ਨਹੀਂ ਕਰਨੀ। "ਸਿਖ ਸੋ ਰੈਹਤ ਪੰਚ ਜਉ ਮਿਲੈਂ। ਮਮ ਸਰੂਪ ਸੋ ਜਾਨਉ ਭਲੇ। ਸਿਖ ਪੰਚਉ ਮੈ ਮੇਰੋ ਵਾਸਾ। ਪੂਰਨ ਕਰਉ ਧਰਉ ਜਿਹ ਆਸਾ।" ਸੋ ਪੰਚ ਸਿਖ ਮੇਰਾ ਹੀ ਸਰੂਪ ਹੋਣਗੇ ਤੋ ਗੁਰਮਤਿ ਵਿਚ ਗੁਰੂ ਦੀ ਕਾਇਆ ਦੇ ਦਰਸ਼ਨ, ਗੁਰੂ ਪੰਥ ਦੇ ਦਰਸ਼ਨ ਨੇ, ਗੁਰੂ ਗ੍ਰੰਥ ਦੇ ਦਰਸ਼ਨ ਨੇ, ਗੁਰੂ-ਜੋਤਿ ਦੇ ਦਰਸ਼ਨ ਨੇ। ਗੁਰੂ ਗ੍ਰੰਥ ਦੇ ਦਰਸ਼ਨ ਸੁਣਨਾ ਹੈ, ਗੁਰੂ-ਪੰਥ ਦੇ ਦਰਸ਼ਨ ਦੇਖਣਾ ਹੈ, ਲਿਹਾਜ਼ਾ ਇਹ ਸਾਰਾ ਦਰਸ਼ਨ ਸੁਣਨ ਤੇ ਵੇਖਣ 'ਤੇ ਖੜਾ ਹੋ ਗਿਆ ਹੈ। ਵਾਕਈ ਜੋ ਬਾਣੀ ਨੂੰ ਗਹਿਰਾਈ ਨਾਲ ਸੁਣ ਗਏ ਤੇ ਗੁਰੂ ਦਾ ਸਰੂਪ ਵੇਖਣ ਵਿਚ ਸਫਲ ਹੋ ਗਏ, ਉਨ੍ਹਾਂ ਨੂੰ ਭੁਲੇਖਾ ਨਹੀਂ ਲੱਗੇਗਾ, ਕੌਣ ਗੁਰੂ-ਪੰਥ ਹੈ ਤੇ ਕੌਣ ਨਹੀਂ, ਬਾਣੀ ਉਸ ਨੂੰ ਸੂਝ ਦੇ ਦੇਵੇਗੀ। ਇਹ ਤਾਂ ਠੀਕ ਹੈ:

**ਏਵਡੁ ਊਚਾ ਹੋਵੈ ਕੋਇ॥**
**ਤਿਸੁ ਊਚੇ ਕਉ ਜਾਣੈ ਸੋਇ॥** *(ਜਪੁ ਜੀ ਸਾਹਿਬ)*

ਉਸ ਉੱਚੇ ਨੂੰ ਸਮਝਣ ਵਾਸਤੇ ਬਹੁਤ ਵੱਡੀ ਉਚਾਈ ਚਾਹੀਦੀ ਹੈ, ਔਰ ਉਤਨੀ ਉੱਚੀ ਚਾਹੀਦੀ ਹੈ ਜਿਤਨਾ ਉੱਚਾ ਉਹ ਆਪ ਹੈ। ਇਸੇ ਤਰ੍ਹਾਂ ਇਕ ਬੱਚਾ, ਉਸ ਨੂੰ ਕੀ ਪਤਾ ਹੈ ਕਿ ਜਵਾਨੀ ਕੀ ਹੁੰਦੀ ਹੈ, ਭਾਵੇਂ ਜਵਾਨ ਉਸ ਦੇ ਸਾਹਮਣੇ ਘੁੰਮਦੇ ਹੋਣ। ਔਰ ਇਕ ਜਵਾਨ ਨੂੰ ਕੋਈ ਬੋਧ ਨਹੀਂ ਕਿ ਬੁਢੇਪਾ ਕੀ ਹੁੰਦਾ ਹੈ, ਬੁੱਢੇ ਹੋ ਕੇ ਹੀ ਪਤਾ ਚੱਲਦਾ ਹੈ ਕਿ ਬੁਢੇਪਾ ਕੀ ਹੈ। ਇਵੇਂ ਹੀ ਇਕ ਬੁੱਢੇ ਨੂੰ ਕੋਈ ਇਲਮ ਨਹੀਂ ਕਿ ਮੌਤ ਕੀ ਹੁੰਦੀ ਹੈ, ਮਰ ਕੇ ਹੀ ਪਤਾ ਚਲਦਾ ਹੈ ਕਿ ਮਰਨਾ ਕੀ ਹੈ। "ਅਗਲੀ ਕਿਛੁ ਖਬਰਿ ਨ ਪਾਈ॥" ਅੱਗੇ ਦੀ ਮਨੁੱਖ ਨੂੰ ਕੋਈ ਖ਼ਬਰ ਨਹੀਂ ਹੁੰਦੀ। ਬੱਚੇ ਤੋਂ ਜਵਾਨੀ ਅੱਗੇ ਹੈ, ਜਵਾਨੀ ਤੋਂ ਬੁਢੇਪਾ ਅੱਗੇ ਹੈ ਔਰ ਬੁਢੇਪੇ ਤੋਂ ਮੌਤ ਅੱਗੇ ਹੈ। ਜਵਾਨ ਹੋ ਕੇ ਪਤਾ ਚੱਲਦਾ ਹੈ ਕਿ ਜਵਾਨੀ ਕੀ ਹੈ, ਬੁੱਢੇ ਹੋ ਕੇ ਪਤਾ ਚੱਲਦਾ ਹੈ ਕਿ ਬੁਢੇਪਾ ਕੀ ਹੈ, ਔਰ ਮਰ ਕੇ ਹੀ ਪਤਾ ਚੱਲਦਾ ਹੈ ਕਿ ਮੌਤ ਕੀ ਹੁੰਦੀ ਹੈ। ਇਸ ਤਰ੍ਹਾਂ ਖ਼ਾਲਸਾ ਬਣ ਕੇ ਹੀ ਪਤਾ ਚੱਲਦਾ ਹੈ ਕਿ ਖ਼ਾਲਸਾ ਕੀ ਹੈ, ਔਰ ਜਦ ਖ਼ਾਲਸਾ ਹੋ ਜਾਂਦਾ ਹੈ ਕੋਈ, ਉਸ ਨੂੰ ਸਮਝ ਵੀ ਹੋ ਜਾਂਦੀ ਹੈ ਕਿ ਖ਼ਾਲਸਾ ਕੌਣ ਹੈ ਔਰ ਵਾਸਤਵ ਵਿਚ ਉਹ ਪੰਜ ਖ਼ਾਲਸਿਆਂ ਦੇ ਦਰਸ਼ਨ ਕਰਦਾ ਹੈ, ਪੰਜ ਗੁਰਸਿੱਖਾਂ ਦੇ ਦਰਸ਼ਨ ਕਰਦਾ ਹੈ। ਉਹ ਉਸੇ ਤਰ੍ਹਾਂ ਸਜਦਾ ਕਰੇਗਾ ਜਿਵੇਂ ਧੰਨ ਗੁਰੂ ਗੋਬਿੰਦ ਸਿੰਘ ਮਹਾਰਾਜ ਨੂੰ ਖ਼ਾਲਸਾ ਸਜਦਾ ਕਰਦਾ ਸੀ। ਵੈਸੇ ਵੀ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ:

**.....ਪੈਰੀ ਪਵਣਾ ਜਗਿ ਵਰਤਾਇਆ।** *(ਭਾਈ ਗੁਰਦਾਸ ਜੀ)*

ਜਗਤ ਵਿਚ ਪੈਰੀਂ ਪੈਣ ਦੀ ਪ੍ਰਥਾ ਪ੍ਰਚੱਲਤ ਕੀਤੀ:

**ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥**

*(ਰਾਗ ਸੂਹੀ, ਮ: ੫, ਪੰਨਾ 763)*

ਬੜਾ ਹੀ ਨਿਰਮਾਣ ਧਰਮ ਹੈ, ਵਿਨਿਮਰਤਾ 'ਤੇ ਖੜਾ ਹੋਇਆ ਇਹ ਸਿਖ ਧਰਮ! ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਸ ਨੂੰ ਸੰਪੂਰਨ ਕੀਤਾ। ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਸਿੱਖੀ ਦੀ ਧਾਰਾ ਚੱਲੀ, ਖ਼ਾਲਸਾ ਬਣ ਕੇ ਸੰਪੂਰਨ ਹੋਈ ਔਰ ਅੱਜ ਦੇ ਯੁਗ ਵਿਚ ਇਹ ਇਕ ਨਵੀਨ, ਅਦੁੱਤੀ ਤੇ ਸੰਪੂਰਨ ਧਰਮ ਦੀ ਰੂਪ-ਰੇਖਾ ਪੇਸ਼ ਕਰਦਾ ਹੈ। ਮਨੁੱਖ ਦਾ ਸਿਖਰ 'ਤੇ ਪਹੁੰਚਣਾ, ਖ਼ਾਲਸ ਹੋਣਾ, ਖ਼ਾਲਸਾ ਹੋਣਾ—ਸੰਪੂਰਨ ਹੋਣਾ ਹੈ, ਮੁਕੰਮਲ ਹੋਣਾ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀਆਂ ਰਹਿਮਤਾਂ ਸਦੀਵੀ ਸਾਡੇ ਨਾਲ ਰਹਿਣ ਤਾਂਕਿ ਅਸੀਂ ਗੁਰੂ ਦਾ ਰੂਪ ਆਪਣੀ ਸ਼ਖ਼ਸੀਅਤ ਵਿਚੋਂ ਹਰ ਜਗ੍ਹਾ ਪ੍ਰਗਟ ਕਰਦੇ ਰਹੀਏ ਔਰ ਸਾਨੂੰ ਦੇਖ ਕੇ ਲੋਕੀਂ ਇਹ ਆਖਣ ਕਿ ਸਿਖ ਇਤਨੇ ਮਹਾਨ ਨੇ ਤਾਂ ਇਨ੍ਹਾਂ ਦਾ ਗੁਰੂ ਕਿਤਨਾ ਮਹਾਨ ਹੈ! ਚੰਗੇ ਸਿਆਣੇ ਬੱਚੇ ਨੂੰ ਦੇਖ ਕੇ, ਆਦਰਸ਼ਵਾਦੀ ਬੱਚੇ ਨੂੰ ਦੇਖ ਕੇ, ਸੁਭਾਵਕ ਹੀ ਜ਼ਬਾਨ ਵਿਚੋਂ ਨਿਕਲ ਜਾਂਦਾ ਹੈ ਕਿ ਧੰਨ ਹੈ ਇਸ ਦੀ ਮਾਂ! ਧੰਨ ਹੈ ਇਸ ਦੀ ਮਾਂ!! ਚੰਗੇ ਸਿੱਖਾਂ ਨੂੰ ਦੇਖ ਕੇ ਲਾਜ਼ਮੀ ਹੀ ਮਨੁੱਖਤਾ ਦੀ ਜ਼ਬਾਨ ਵਿਚੋਂ ਨਿਕਲੇਗਾ—ਧੰਨ ਹੈ ਇਨ੍ਹਾਂ ਦਾ ਗੁਰੂ! ਇਸ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਾਫ਼ ਕਹਿ ਦਿੱਤਾ ਹੈ:

**ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ ਨਹੀ ਮੋ ਸੇ ਗਰੀਬ ਕਰੋਰ ਪਰੇ।**

*(ਪਾ: ੧੦)*

ਐ ਖ਼ਾਲਸੇ! ਤੂੰ ਮੈਨੂੰ ਸਜਾ ਦਿੱਤਾ ਹੈ, ਤੂੰ ਧੰਨ ਹੈਂ! ਤੂੰ ਧੰਨ ਹੈਂ!! ਭਾਵੇਂ ਬੱਚੇ ਨੂੰ ਦੇਖ ਕੇ ਲੋਕੀਂ ਉਸ ਦੀ ਮਾਂ ਨੂੰ ਧੰਨ ਧੰਨ ਕਰ ਰਹੇ ਹਨ ਪਰ ਮਾਂ ਵੀ ਬੱਚੇ ਨੂੰ ਦੇਖ ਕੇ ਪ੍ਰਸੰਨ ਹੋ ਰਹੀ ਹੈ ਤੇ ਕਹਿ ਰਹੀ ਹੈ—ਧੰਨ ਹੈ ਤੂੰ! ਧੰਨ ਹੈਂ ਤੂੰ!! ਇਸ ਢੰਗ ਦਾ ਜੀਵਨ ਤੂੰ ਬਤੀਤ ਕੀਤਾ ਕਿ ਮੇਰੀ ਕੋਖ ਦੀ ਤੂੰ ਲੱਜਾ ਰੱਖ ਲਈ, ਲੋਕੀਂ ਮੈਨੂੰ ਧੰਨ ਧੰਨ ਕਹਿ ਰਹੇ ਨੇ। ਖ਼ਾਲਸਾ ਇਤਨਾ ਮਹਾਨ ਹੋ ਗਿਆ ਸੀ ਔਰ ਹੈ, ਧੰਨ ਗੁਰੂ ਗੋਬਿੰਦ ਸਿੰਘ ਲਈ ਬਾਰ ਬਾਰ ਸ਼ਬਦ ਨਿਕਲਦਾ ਹੈ—ਧੰਨ ਨੇ ਉਹ, ਧੰਨ ਨੇ ਉਹ! ਭਾਈ ਸਾਹਿਬ ਭਾਈ ਨੰਦ ਲਾਲ ਜੀ ਕਹਿੰਦੇ ਨੇ:

**ਹਕ ਹਕ ਅੰਦੇਸ਼ ਗੁਰੁ ਗੋਬਿੰਦ ਸਿੰਘ ॥**
**ਬਾਦਸ਼ਾਹ ਦਰਵੇਸ਼ ਗੁਰੁ ਗੋਬਿੰਦ ਸਿੰਘ ॥**

## ਕੁੰਡਲਨੀ ਸੁਰਝੀ ਸਤਸੰਗਤਿ ਪਰਮਾਨੰਦ ਗੁਰੂ ਮੁਖਿ ਮਚਾ॥

ਧਾਰਮਕ ਜਗਤ ਵਿਚ ਕੁੰਡਲਨੀ ਜੋਗ ਦੀ ਬੜੀ ਚਰਚਾ ਹੈ। ਇਸ ਨੂੰ ਵੱਖ ਵੱਖ ਧਾਰਮਕ ਸੰਪਰਦਾਵਾਂ ਨੇ ਆਪਣੇ ਆਪਣੇ ਢੰਗ ਨਾਲ ਬਿਆਨ ਕੀਤਾ ਹੈ। ਜੋਗੀ ਜਿਥੇ ਇਸ ਨੂੰ ਕੁੰਡਲਨੀ ਦਾ ਜਾਗਣਾ ਮੰਨਦੇ ਹਨ, ਭਗਤੀ ਲਹਿਰ ਨੇ ਉਸ ਨੂੰ ਸੁਰਤਿ ਦਾ ਜਾਗਣਾ ਕਿਹਾ ਹੈ। ਕੋਈ ਇਸ ਨੂੰ ਮਨ ਦਾ ਜਾਗਣਾ ਕਹਿੰਦਾ ਔਰ ਕੋਈ ਚੇਤਨਾ ਦਾ ਜਾਗਣਾ; ਬੋਧੀ ਇਸਨੂੰ ਬੋਧ ਦਾ ਹੋਣਾ ਤੇ ਨਿਰਬਾਣ ਦੀ ਪ੍ਰਾਪਤੀ ਆਖਦੇ ਹਨ। ਇਤਨਾ ਤਾਂ ਸਮਸਤ ਧਾਰਮਕ ਅਨੁਭਵੀ ਪੁਰਸ਼ਾਂ ਨੇ ਕਬੂਲਿਆ ਹੈ ਕਿ ਮਨੁੱਖ ਦੇ ਅੰਦਰ ਜੀਵਨ-ਸ਼ਕਤੀ ਦਾ ਬਹੁਤਾ ਭਾਗ ਸੁੱਤਾ ਪਿਆ ਹੈ। ਪਸ਼ੂ ਸਿਰਫ਼ ਇਕ ਫ਼ੀ ਸਦੀ ਜਾਗਿਆ ਹੈ, ਔਰ ਪਦਾਰਥ ਨਾਲ ਸੰਬੰਧ ਜੋੜਨ ਵਿਚ ਸਫਲ ਹੋਇਆ ਹੈ, ਲੇਕਿਨ ਮਨੁੱਖ 10 ਪ੍ਰਤਿਸ਼ਤ ਜਾਗਿਆ ਹੈ, ਪਦਾਰਥ ਦੇ ਨਾਲ ਨਾਲ ਸਮਾਜ ਨਾਲ ਵੀ ਸੰਬੰਧ ਜੋੜਨ ਵਿਚ ਸਫਲ ਹੋਇਆ ਹੈ। ਇਸ ਵਾਸਤੇ ਮਨੁੱਖ ਨੂੰ ਸਮਾਜਕ ਪ੍ਰਾਣੀ ਆਖਦੇ ਹਨ। ਮਨੁੱਖ ਵਿਚ ਅਧਿਆਤਮਿਕ ਪ੍ਰਾਣੀ ਹੋਣ ਦੇ ਗੁਣ ਛੁਪੇ ਹੋਏ ਹਨ। ਕੋਈ ਪਦਾਰਥ ਦੇ ਤਲ 'ਤੇ ਜ਼ਿਆਦਾ ਜਾਗ ਜਾਏ, ਉਹ ਵਿਗਿਆਨਕ ਕਹਿਲਾਂਦਾ ਹੈ, ਜਿਸ ਵਿਚ ਆਮ ਲੋਕਾਂ ਨਾਲੋਂ ਪਦਾਰਥ ਦੇ ਸੰਬੰਧ ਵਿਚ ਜ਼ਿਆਦਾ ਜਾਣਕਾਰੀ ਹੁੰਦੀ ਹੈ। ਕੋਈ ਪਰਿਵਾਰਕ ਸਮਾਜ ਦੇ ਤਲ 'ਤੇ ਜ਼ਿਆਦਾ ਜਾਗ ਜਾਂਦਾ ਹੈ। ਪਰਿਵਾਰ ਨਾਲ, ਸਮਾਜ ਨਾਲ ਬੜੀ ਡੂੰਘੀ ਸਾਂਝ ਬਣਾ ਲੈਂਦਾ ਹੈ, ਐਸੇ ਪੁਰਸ਼ ਨੂੰ ਮਿੱਤਰ ਭਗਤ ਯਾ ਭਰਾਤਾ, ਪੁੱਤਰ ਭਗਤ ਯਾ ਫਿਰ ਪਿਤਰ ਭਗਤ ਆਖ ਸਕਦੇ ਹਾਂ। ਕਦੀ ਕਦਾਈਂ ਜਦ ਕੋਈ ਪੂਰਨ ਤੌਰ 'ਤੇ ਜਾਗਦਾ ਹੈ ਤਾਂ ਉਹ ਅਧਿਆਤਮਕ ਭਗਤ ਕਹਿਲਾਂਦਾ ਹੈ:

**ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ॥**
**ਸਾਬਤੁ ਵਸਤੁ ਓਹੁ ਅਪਨੀ ਲਹੈ॥੧॥** *(ਗਉੜੀ ਮ: ੫, ਪੰਨਾ 182)*

ਕਬੀਰ ਜੀ ਦਾ ਫ਼ੁਰਮਾਨ ਹੈ ਕਿ ਐ ਮਨੁੱਖ, ਤੂੰ ਬਹੁਤ ਲੰਬੇ ਸਮੇਂ ਤਕ ਗ਼ਫ਼ਲਤ ਦੀ ਨੀਂਦ ਸੁੱਤਾ ਰਿਹਾ ਹੈਂ, ਹੁਣ ਤਾਂ ਜਾਗ:

**ਅਬ ਮਨ ਜਾਗਤ ਰਹੁ ਰੇ ਭਾਈ॥**
**ਗਾਫਲੁ ਹੋਇ ਕੈ ਜਨਮੁ ਗਵਾਇਓ ਚੋਰੁ ਮੁਸੈ ਘਰੁ ਜਾਈ॥੧॥ਰਹਾਉ॥**

*(ਗਉੜੀ ਕਬੀਰ ਜੀ, ਪੰਨਾ 339)*

ਯਥਾ:

**ਸੋਵਤ ਕਹਾ ਮੋਹ ਨਿੰਦ੍ਰਾ ਮੈ ਕਬਹੂੰ ਸੁਚਿਤ ਹ੍ਵੈ ਜਾਗੋ॥**

*(ਰਾਮਕਲੀ ਪਾ: ੧੦)*

ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਕੁਛ ਜਾਗੀਆਂ ਹੋਈਆਂ ਵਿਅਕਤੀਆਂ ਦੇ ਨਾਮ ਉਜਾਗਰ ਕਰਦੇ ਹਨ :

**ਪੰਡਿਤ ਜਨ ਮਾਤੇ ਪੜ੍ਹਿ ਪੁਰਾਨ ॥**
**ਜੋਗੀ ਮਾਤੇ ਜੋਗ ਧਿਆਨ ॥**
**ਸੰਨਿਆਸੀ ਮਾਤੇ ਅਹੰਮੇਵ ॥**
**ਤਪਸੀ ਮਾਤੇ ਤਪ ਕੈ ਭੇਵ ॥੧॥**
**ਸਭ ਮਦ ਮਾਤੇ ਕੋਊ ਨ ਜਾਗ ॥**
**ਸੰਗ ਹੀ ਚੋਰ ਘਰੁ ਮੁਸਨ ਲਾਗ ॥੧॥ ਰਹਾਉ ॥**
**ਜਾਗੈ ਸੁਕਦੇਉ ਅਰੁ ਅਕੂਰੁ ॥**
**ਹਣਵੰਤੁ ਜਾਗੈ ਧਰਿ ਲੰਕੂਰੁ ॥**
**ਸੰਕਰੁ ਜਾਗੈ ਚਰਨ ਸੇਵ ॥**
**ਕਲਿ ਜਾਗੇ ਨਾਮਾ ਜੈਦੇਵ ॥੨॥**
**ਜਾਗਤ ਸੋਵਤ ਬਹੁ ਪ੍ਰਕਾਰ ॥**
**ਗੁਰਮੁਖਿ ਜਾਗੈ ਸੋਈ ਸਾਰੁ ॥**
**ਇਸੁ ਦੇਹੀ ਕੇ ਅਧਿਕ ਕਾਮ ॥**
**ਕਹਿ ਕਬੀਰ ਭਜਿ ਰਾਮ ਨਾਮ ॥੩॥੨॥**

*(ਬਸੰਤੁ ਕਬੀਰ ਜੀ, ਪੰਨਾ 1194)*

ਇਹ ਜਾਗਣਾ ਕੀ ਹੈ, ਇਸ ਨੂੰ ਲੇਖਣੀ ਦੁਆਰਾ ਉਜਾਗਰ ਕਰਨ ਦੀ ਨਿਮਾਣੀ ਜਿਹੀ ਕੋਸ਼ਿਸ਼ ਕਰ ਰਿਹਾ ਹਾਂ।

ਇਹ ਇਕ ਪ੍ਰਬਲ ਸੱਚਾਈ ਹੈ ਕਿ ਪ੍ਰਕਿਰਤੀ ਵਿਚ ਮਨੁੱਖ ਸਿਰਫ਼ 10 ਪ੍ਰਤਿਸ਼ਤ ਜਾਗਿਆ ਹੋਇਆ ਪ੍ਰਾਣੀ ਹੈ, ਪਸ਼ੂ ਸਿਰਫ਼ ਇਕ ਫ਼ੀ ਸਦੀ ਜਾਗਿਆ ਹੋਇਆ ਹੈ, ਬਨਸਪਤੀ ਰੰਚਕ ਮਾਤਰ ਜਾਗੀ ਹੈ, ਪੱਥਰ ਪੂਰਾ ਅਚੇਤ ਹੈ। ਮਨੁੱਖ ਥੋੜ੍ਹਾ ਜਿਹਾ ਪਦਾਰਥਕ ਤੇ ਸਮਾਜਕ ਰਿਸ਼ਤਿਆਂ ਨੂੰ ਸਮਝਣ ਵਿਚ ਸਫਲ ਹੋਇਆ ਹੈ, ਲੇਕਿਨ ਸਾਰੇ ਮਨੁੱਖ ਸਮਾਜਕ ਤਲ 'ਤੇ ਤੇ ਪਦਾਰਥਕ ਤਲ 'ਤੇ ਜਾਗੇ ਹੋਣ, ਐਸਾ ਦਿਖਾਈ ਨਹੀਂ ਦਿੰਦਾ, ਬਲਕਿ ਮਨੁੱਖਾਂ ਵਿਚ ਬਹੁਤੇ ਪਸ਼ੂ-ਤੁਲ ਅਚੇਤ ਹੀ ਹਨ :

**ਕਰਤੂਤਿ ਪਸੂ ਕੀ ਮਾਨਸ ਜਾਤਿ ॥**
**ਲੋਕ ਪਚਾਰਾ ਕਰੈ ਦਿਨੁ ਰਾਤਿ ॥** *(ਗਉੜੀ ਸੁਖਮਨੀ ਮ: ੫, ਪੰਨਾ 267)*

ਸਰੀਰ ਤਾਂ ਪੰਜ ਤੱਤਾਂ ਦਾ ਪੁਤਲਾ ਹੈ ਤੇ ਪੰਜੇ ਤੱਤ ਅਚੇਤ ਹਨ, ਜੜ੍ਹ ਹਨ। ਇਨ੍ਹਾਂ ਪੰਜ ਅਚੇਤ ਜੜ੍ਹ ਸ਼ਕਤੀਆਂ ਨੂੰ ਚੇਤਨਾ ਹੀ ਵਰਤਣ ਵਿਚ

ਲਿਆਉਂਦੀ ਹੈ। ਪੱਥਰ ਚੂੰਕਿ ਪੂਰਨ ਅਚੇਤ ਹੈ, ਉਸ ਦੀ ਵਰਤੋਂ ਚੇਤਨ ਸ਼ਕਤੀਆਂ ਕਰਦੀਆਂ ਹਨ। ਪ੍ਰਕਿਰਤੀ ਵਿਚ ਚੂੰਕਿ ਮਨੁੱਖ ਅਧਿਕ ਚੇਤਨ ਹੈ, ਉਹ ਸਮੱਗਰ ਅਚੇਤ ਜੀਵਨ ਨੂੰ ਆਪਣੀ ਵਰਤੋਂ ਵਿਚ ਲਿਆਉਂਦਾ ਹੈ; ਪੱਥਰ, ਬਨਸਪਤੀ, ਪਸ਼ੂ ਪਕਸ਼ੀ, ਮਨੁੱਖ ਆਪਣੀ ਜ਼ਰੂਰਤ ਲਈ ਵਰਤਦਾ ਹੈ। ਪੱਥਰ, ਬਨਸਪਤੀ ਨੂੰ ਸਵਾਰ ਸੁਧਾਰ ਕੇ ਰਹਿਣ ਲਈ ਮਕਾਨਾਂ ਦੀ ਸ਼ਕਲ ਦਿੰਦਾ ਹੈ। ਬਨਸਪਤੀ ਮਨੁੱਖ ਦਾ ਆਹਾਰ ਵੀ ਬਣਦੀ ਹੈ। ਮਨੁੱਖ ਨੇ ਕੁਛ ਅਚੇਤ ਪਸ਼ੂਆਂ ਨੂੰ ਵੀ ਆਹਾਰ ਬਣਾਇਆ ਹੋਇਆ ਹੈ, ਪਸ਼ੂ ਜੀਵਨ ਵੀ ਬਨਸਪਤੀ ਤੇ ਪਸ਼ੂਆਂ ਨੂੰ ਆਹਾਰ ਬਣਾਉਂਦਾ ਹੈ; ਸੋ, ਅਚੇਤ ਜੀਵਨ ਸੁਚੇਤ ਜੀਵਨ ਦਾ ਆਹਾਰ ਹੈ :

**ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥**

*(ਰਾਮਕਲੀ ਕੀ ਵਾਰ ਮ: ੩, ਪੰਨਾ 955)*

ਜੀਵਨ ਸਮੱਗਰ ਹੈ। ਅਚੇਤ ਜੀਵਨ ਸੁਚੇਤ ਜੀਵਨ ਦਾ ਵਰਤਣ ਵਾਲੇਵਾ ਹੈ। ਸਮੱਗਰ ਜੀਵਨ ਆਹਾਰ ਦੀ ਤਲਾਸ਼ 'ਤੇ ਖੜਾ ਹੈ। ਉੱਦਮ, ਵਸੀਲੇ ਅਤੇ ਸਿਆਣਪ ਸਾਰੀ ਆਹਾਰ ਪ੍ਰਾਪਤੀ ਦੇ ਆਲੇ-ਦੁਆਲੇ ਘੁੰਮਦੀ ਹੈ। ਪਸ਼ੂਆਂ ਤੋਂ ਉੱਚਾ ਜੀਵਨ-ਲਕਸ਼ ਨਿਰਧਾਰਤ ਕੀਤੇ ਬਿਨਾਂ ਪਸ਼ੂਆਂ ਤੋਂ ਉੱਚਾ ਉੱਠਣਾ ਕਠਨ ਹੈ। ਪਸ਼ੂ ਆਪਣੀ ਨਸਲ ਨੂੰ ਆਹਾਰ ਨਹੀਂ ਬਣਾਂਦਾ। ਸ਼ੇਰ, ਸ਼ੇਰ ਦਾ ਮਾਸ ਨਹੀਂ ਖਾਂਦਾ ਪਰ ਮਨੁੱਖ ਤਾਂ ਮਨੁੱਖ ਦਾ ਹੀ ਖ਼ੂਨ ਪੀਂਦਾ ਹੈ, ਇਸ ਵਾਸਤੇ ਮਨੁੱਖ ਮਾਨਸਿਕ ਤਲ 'ਤੇ ਸੁਚੇਤ ਹੁੰਦਿਆਂ ਹੋਇਆਂ ਵੀ ਪਸ਼ੂਆਂ ਨਾਲੋਂ ਜ਼ਿਆਦਾ ਅਪਵਿੱਤਰ ਹੈ ਕਿਉਂਕਿ ਮਨੁੱਖ, ਮਨੁੱਖ ਦੀ ਹੀ ਮਿਹਨਤ, ਹੱਕ ਨੂੰ ਖਾ ਜਾਂਦਾ ਹੈ :

**ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥**

*(ਮਾਝ ਕੀ ਵਾਰ ਮ: ੧, ਪੰਨਾ 140)*

ਸਾਰੀ ਜੀਵਨ-ਸ਼ਕਤੀ ਆਹਾਰਕ ਖੋਜ 'ਤੇ ਹੀ ਖ਼ਤਮ ਹੋ ਜਾਂਦੀ ਹੈ ਜਦ ਕਿ ਪ੍ਰਭੂ ਨੇ ਜੀਵਾਂ ਦੀ ਲੋੜ ਤੋਂ ਸਭ ਕੁਛ ਅਧਿਕ ਪੈਦਾ ਕੀਤਾ ਹੋਇਆ ਹੈ। ਮਨੁੱਖ ਨੂੰ ਰਹਿਣ ਲਈ ਜਿਤਨੀ ਧਰਤੀ ਚਾਹੀਦੀ ਹੈ, ਉਸ ਤੋਂ ਅਨੰਤ ਗੁਣਾਂ ਜ਼ਿਆਦਾ ਹੈ; ਜੀਵਾਂ ਦੀ ਲੋੜ ਤੋਂ ਪਾਣੀ ਅਧਿਕ ਹੈ, ਸਾਹ ਲੈਣ ਨੂੰ ਪਵਨ ਵਿਆਪਕ ਹੈ। ਮਨੁੱਖ ਦੀ ਬੇਸਬਰੀ ਤੇ ਲੋਭ ਸਭ ਕੁਛ ਨੂੰ ਬੇਤਰਤੀਬ ਕਰ ਦਿੰਦਾ ਹੈ, ਜਿਸ ਨਾਲ ਕਿਧਰੇ ਤਾਂ ਕੋਈ ਖਾ ਕੇ ਆਫਰੇ ਹੋਏ ਹਨ ਔਰ ਕਈ ਖ਼ਾਲੀ ਪੇਟ ਭੁੱਖ ਤੋਂ ਨਿਢਾਲ ਹੋਏ ਦਿਖਾਈ ਦਿੰਦੇ ਹਨ। ਸਤਿਗੁਰੂ ਦੇਵ ਜੀ ਰਿਜ਼ਕ ਦੀ ਚਿੰਤਾ ਤੋਂ ਵਰਜਦੇ ਹਨ :

**ਨਾ ਕਰਿ ਚਿੰਤ ਚਿੰਤਾ ਹੈ ਕਰਤੇ ॥** *(ਮਾਰੂ ਮ: ੪, ਪੰਨਾ 1070)*

ਯਥਾ :

**ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥**

*(ਆਸਾ ਕੀ ਵਾਰ ਮ: ੧, ਪੰਨਾ 467)*

ਈਰਾਨੀ ਸੂਫ਼ੀ ਸੰਤ ਸ਼ੇਖ਼ ਸਾਅਦੀ ਸਾਹਿਬ ਫ਼ੁਰਮਾਉਂਦੇ ਹਨ ਕਿ ਬੱਚੇ ਦਾ ਜਨਮ ਬਾਅਦ ਵਿਚ ਹੁੰਦਾ ਹੈ, ਮਾਂ ਦੇ ਸਤਨਾਂ ਵਿਚ ਦੁੱਧ ਪਹਿਲੇ ਆ ਜਾਂਦਾ ਹੈ।

*ਗ਼ਮੇ ਰੋਜ਼ੀ ਮਖ਼ੁਰ ਐਕਸ ਮਖ਼ਾਂ ਔਰਾਕਿ ਦਫ਼ਤਰ ਰਾ*
*ਕਿ ਪੇਸ਼ ਅਜ਼ ਤਿਫਲ ਜ਼ਾਇਦ ਪੁਰ ਕੁਨਦ ਪਿਸਤਾਨੇ ਮਾਦਰ ਰਾ*

ਇਸ ਤੋਂ ਸਪਸ਼ਟ ਹੁੰਦਾ ਹੈ ਕਿ ਰਿਜ਼ਕ ਪਹਿਲੇ ਹੈ, ਜੀਵਾਂ ਦਾ ਆਉਣਾ ਬਾਅਦ ਵਿਚ ਹੁੰਦਾ ਹੈ। ਰਹਿਣ ਲਈ ਧਰਤੀ ਪਹਿਲੇ ਬਣੀ, ਜੀਵਾਂ ਦੇ ਜਨਮ ਬਾਅਦ ਵਿਚ ਹੋਏ। ਪਵਨ, ਪਾਣੀ ਪਹਿਲੇ ਸੀ, ਜੀਵਨ ਦਾ ਵਿਕਾਸ ਬਾਅਦ ਵਿਚ ਹੋਇਆ :

**ਪਹਿਲੋ ਦੇ ਤੈਂ ਰਿਜਕੁ ਸਮਾਹਾ ॥**
**ਪਿਛੋ ਦੇ ਤੈਂ ਜੰਤੁ ਉਪਾਹਾ ॥** *(ਮਾਝ ਮ: ੫, ਪੰਨਾ 130)*

ਤਾਤਪਰਜ ਇਹ ਹੈ ਕਿ ਜੀਵਨ-ਸ਼ਕਤੀ ਰਿਜ਼ਕ ਦੀ ਤਲਾਸ਼ ਵਿਚ ਇਤਨੀ ਖ਼ਰਚ ਹੋ ਜਾਂਦੀ ਹੈ ਕਿ ਜੀਵਨ ਕੀ ਹੈ, ਇਸ ਨੂੰ ਵਿਗਸਤ ਕਰਨ ਲਈ ਸ਼ਕਤੀ ਤੇ ਸਮਾਂ ਬਚਦਾ ਹੀ ਨਹੀਂ। ਇਸ ਤਰ੍ਹਾਂ ਜੀਵਨ ਚੇਤਨਾ ਦਾ ਬਹੁਤਾ ਭਾਗ ਸੁੱਤਾ ਰਹਿ ਜਾਂਦਾ ਹੈ :

**ਜਾਗਤੁ ਸੋਇਆ ਜਨਮੁ ਗਵਾਇਆ ॥**
**ਮਾਲੁ ਧਨੁ ਜੋਰਿਆ ਭਇਆ ਪਰਾਇਆ ॥** *(ਸੂਹੀ ਕਬੀਰ ਜੀ, ਪੰਨਾ 792)*

## ਸੁੱਤੀ ਚੇਤਨਾ ਨੂੰ ਜਗਾਉਣ ਦੀ ਵਿਧੀ

ਇਕ ਤਾਂ ਆਵਾਜ਼ ਨਾਲ ਸੁੱਤੇ ਹੋਏ ਨੂੰ ਜਗਾਉਣਾ ਹੈ। ਸੁੱਤੇ ਹੋਏ ਨੂੰ ਜਗਾਉਣ ਦਾ ਮੂਲ ਕਾਰਨ ਧੁਨੀ 'ਸ਼ਬਦ' ਹੈ। ਪਰ ਧਾਰਮਕ ਸਾਧਨਾ ਜਿਸ ਤਪੱਸਿਆ 'ਤੇ ਖੜੀ ਹੈ, ਉਹ ਹੈ ਆਪ ਬੋਲਣਾ ਤੇ ਆਪੇ ਦੇ ਬੋਲ ਨੂੰ ਸੁਣਨਾ। ਕੀ ਬੋਲੀਏ ਤੇ ਕਿਵੇਂ ਬੋਲੀਏ, ਇਸ ਦਾ ਉੱਤਰ ਹੈ :

**ਬਾਬਾ ਬੋਲਨਾ ਕਿਆ ਕਹੀਐ ॥**
**ਜੈਸੇ ਰਾਮ ਨਾਮ ਰਵਿ ਰਹੀਐ ॥੧॥ਰਹਾਉ॥**

*(ਗੋਂਡ ਕਬੀਰ ਜੀ, ਪੰਨਾ 870)*

**ਆਪਿ ਕਥੈ ਆਪਿ ਸੁਨਨੈਹਾਰੁ ॥**

*(ਗਉੜੀ ਸੁਖਮਨੀ ਮ: ੫, ਪੰਨਾ 292)*

ਵਿਗਿਆਨ ਨੇ ਹਰ ਨਵੀਂ ਖੋਜ ਨੂੰ ਨਵਾਂ ਨਾਮ ਦਿੱਤਾ। ਸੰਸਾਰ ਵਿਚ ਬਹੁਤ ਸਾਰੀ ਵਸਤੂਆਂ ਦੇ ਨਾਮ ਵਿਗਿਆਨ ਦੀ ਦੇਣ ਹਨ। ਹੁਣ ਵੀ ਖੋਜ ਜਾਰੀ ਹੈ, ਇਸ ਵਾਸਤੇ ਨਵੇਂ ਨਵੇਂ ਨਾਮ ਉਭਰਦੇ ਰਹਿੰਦੇ ਹਨ। ਧਰਮ ਦੀ ਸਾਧਨਾ ਅੰਤਰਮੁਖੀ ਹੈ। ਹਰ ਨਵੇਂ ਰਸ ਨਾਲ ਵਿਸਮਾਦ ਹੈ, ਤੇ ਵਿਸਮਾਦ ਰਸ ਨਾਲ ਰੰਗੇ ਹੋਏ ਨਵੇਂ ਨਾਵਾਂ ਦੀ ਉਪਜ ਹੈ। ਸੰਤ ਨੇ ਅਨੰਤ ਨਾਵਾਂ ਨੂੰ ਜਨਮ ਦਿੱਤਾ ਹੈ। ਭਾਸ਼ਾ, ਸਮਾਜ ਅਤੇ ਭੂਗੋਲ ਦੇ ਮਿਲੇ ਸੰਸਕਾਰਾਂ ਕਰਕੇ ਹਰ ਸੰਤ ਨੇ ਵੱਖ ਵੱਖ ਨਾਮ ਦਿੱਤੇ। ਵਿਗਿਆਨ ਦੇ ਨਾਲ ਪਦਾਰਥਾਂ ਦੇ ਅਨੰਤ ਨਾਮ ਪੈਦਾ ਹੋਏ ਹਨ ਔਰ ਸੰਤਾਂ ਕਰਕੇ ਪਰਮਾਤਮ ਸ਼ਕਤੀ ਦੇ ਅਨੰਤ ਨਾਮ ਉਜਾਗਰ ਹੋਏ ਹਨ। ਸ਼ੇਸ਼ਨਾਗ ਨਾਮ ਦੇ ਰਿਸ਼ੀ ਤਾਂ ਹਰ ਰੋਜ਼ ਨਵੇਂ ਨਾਮ ਨੂੰ ਉਜਾਗਰ ਕਰਦੇ ਸਨ। ਕਹਿੰਦੇ ਹਨ ਕਿ ਉਹ ਹਜ਼ਾਰਾਂ ਜ਼ਬਾਨਾਂ ਨਾਲ ਹਜ਼ਾਰਾਂ ਨਵੇਂ ਨਾਮ ਪੈਦਾ ਕਰਦਾ ਸੀ। ਭਾਵ ਇਹ ਹੈ ਕਿ ਵਿਸਮਾਦ ਅਵਸਥਾ ਵਿਚ ਪਹੁੰਚ ਕੇ ਜਦ ਪ੍ਰਭੂ ਦੇ ਅਨੰਤ ਰੂਪਾਂ ਦੀ ਝੜੀ ਲੱਗ ਜਾਂਦੀ ਹੈ ਤਾਂ ਉਜਾਗਰ ਕਰਨ ਲਈ ਅਨੰਤ ਰੂਪਾਂ ਨੂੰ ਅਨੰਤ ਨਵੇਂ ਨਾਮ ਦੇਣੇ ਪੈਂਦੇ ਹਨ। ਰੰਚਕ ਸੂਝ-ਬੂਝ ਰੱਖਣ ਵਾਲਾ ਹਰ ਨਾਮ ਤੋਂ ਸਦਕੇ ਜਾਵੇਗਾ :

**ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥੪॥੨॥**

*(ਬਸੰਤੁ ਮ: ੧, ਪੰਨਾ 1168)*

ਧੰਨ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਪ੍ਰਭੂ ਦੇ ਅਨੰਤ ਨਾਮ ਮਿਲਦੇ ਹਨ—ਓਅੰਕਾਰ, ਸਤਿਨਾਮ, ਸਤਿ ਕਰਤਾਰ, ਵਾਹਿਗੁਰੂ, ਸਤਿਗੁਰੂ, ਅਕਾਲ; ਗ਼ਰਜ਼ਿ ਕਿ ਅਨੇਕਾਂ ਨਾਮ ਸੁਤੇਸਿਧ ਸਤਿਗੁਰੂ ਜੀ ਦੀ ਰਸਨਾ ਤੋਂ ਨਿਕਲਦੇ ਸਨ, ਜਿਸ ਵਿਚੋਂ ਵਾਹਿਗੁਰੂ ਮਹਾਂਮੰਤ੍ਰ ਬਣਿਆ ਔਰ ਏਹੀ ਗੁਰਮੰਤ੍ਰ ਕਹਿਲਾਇਆ। ਇਸੇ ਮੰਤ੍ਰ ਦਾ ਜਪ ਕਰ ਕੇ ਨਾਮ-ਅਭਿਆਸੀ ਆਦਿ ਕਾਲ ਤੋਂ ਬਹੁਤ ਕੁਝ ਪ੍ਰਾਪਤ ਕਰਦੇ ਰਹੇ ਹਨ, ਇਸੇ ਵਾਹਿਗੁਰੂ ਦੇ ਮੰਤ੍ਰ ਜਪ ਨਾਲ 90 ਫ਼ੀ ਸਦੀ ਸੁੱਤੀ ਪਈ ਜੀਵਨ ਚੇਤਨਾ ਨੂੰ ਜਗਾਉਣਾ ਹੈ :

**ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ ॥**

*(ਸੂਹੀ ਮ: ੪, ਪੰਨਾ 758)*

ਇਸ ਅਵਸਥਾ ਨੂੰ ਵੀ ਅਨੰਤ ਨਾਮ ਦਿੱਤੇ ਗਏ ਹਨ—ਸੁਰਤਿ ਜਗਾਉਣਾ, ਕੁੰਡਲਨੀ ਜਗਾਉਣਾ, ਜੀਵਨ-ਸ਼ਕਤੀ ਜਗਾਉਣਾ ਯਾ ਮਨ

ਜਗਾਉਣਾ, ਆਦਿਕ ਹਨ। ਇਸ ਦੀ ਰੂਪ-ਰੇਖਾ ਦਾ ਚਿਤਰਨ ਮੈਂ ਇਸ ਲੇਖਣੀ ਨਾਲ ਕਰਨ ਦਾ ਇਕ ਨਿਮਾਣਾ ਜਿਹਾ ਯਤਨ ਕਰ ਰਿਹਾ ਹਾਂ।

ਆਤਮ-ਦਰਸੀ ਐਸਾ ਆਖਦੇ ਹਨ ਕਿ ਸਰੀਰ ਦੇ ਅੰਦਰ ਛੇ ਚੱਕਰ ਹਨ ਤੇ ਉਨ੍ਹਾਂ ਛੇ ਚੱਕਰਾਂ ਤੋਂ ਪਾਰ ਹਜ਼ਾਰਾਂ ਪੰਖੜੀਆਂ ਵਾਲਾ ਕਮਲ ਹੈ, ਜਿਸ ਦੀ ਇਕ ਇਕ ਪੰਖੜੀ ਹਜ਼ਾਰਾਂ ਤਰ੍ਹਾਂ ਦੀ ਮਹਿਕਾਰ ਖਿਲਾਰਦੀ ਹੈ। ਹਜ਼ਾਰਾਂ ਧਾਰਾਵਾਂ ਹਨ ਜੋ ਅੰਮ੍ਰਿਤ ਦੀ ਰਸਧਾਰ ਹਨ, ਕ੍ਰੋੜਾਂ ਸੂਰਜਾਂ ਦਾ ਪ੍ਰਕਾਸ਼ ਹੈ, ਹਜ਼ਾਰਾਂ ਤਰ੍ਹਾਂ ਦੇ ਸੰਗੀਤਮਈ ਨਾਦ ਵਾਦ ਹਨ ਔਰ ਉਹ ਅਵਸਥਾ ਅਕੱਥ ਹੈ। ਜੀਵਨ ਚੇਤਨਾ ਜਦ ਇਨ੍ਹਾਂ ਛੇ ਚੱਕਰਾਂ ਨੂੰ ਵਿੰਨ੍ਹ ਕੇ ਉਪਰ ਉੱਠਦੀ ਹੈ ਤਾਂ ਐਸੀ ਅਵਸਥਾ ਬਣਦੀ ਹੈ। ਜੀਵਨ ਚੇਤਨਾ ਇਨ੍ਹਾਂ ਛੇ ਚੱਕਰਾਂ ਦੇ ਥੱਲੇ ਕੁੰਡਲ ਮਾਰ ਕੇ ਸੁੱਤੀ ਹੋਈ ਹੈ। ਜੋਗੀਆਂ ਨੇ ਸਰੀਰ ਵਿਚ ਛੇ ਚੱਕਰਾਂ ਦੀ ਗੱਲ ਕੀਤੀ ਹੈ ਔਰ ਇਹ ਚੱਕਰ ਹਨ:

(1) ਮੂਲਾਧਾਰ ਚੱਕਰ, (2) ਸ੍ਵਾਧਿਸ਼ਠਾਨ ਚੱਕਰ, (3) ਮਣੀਪੁਰ ਚੱਕਰ, (4) ਅਨਾਹਦ ਚੱਕਰ, (5) ਵਿਸ਼ੁੱਧ ਚੱਕਰ ਅਤੇ (6) ਆਗਿਆ ਚੱਕਰ।

ਭਗਤ ਕਬੀਰ ਜੀ ਵੀ ਇਸ ਦਾ ਜ਼ਿਕਰ ਕਰਦੇ ਹਨ:

**ਖਟ ਨੇਮ ਕਰਿ ਕੋਠੜੀ ਬਾਂਧੀ ਬਸਤੁ ਅਨੂਪੁ ਬੀਚ ਪਾਈ॥**
**ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ॥੧॥**

*(ਗਉੜੀ ਕਬੀਰ ਜੀ, ਪੰਨਾ 339)*

ਪ੍ਰਭੂ ਦੇ ਨਾਮ ਦਾ ਸਿਮਰਨ ਕਰਦਿਆਂ ਤਨ ਦਾ ਭੇਦ ਲੱਗ ਜਾਂਦਾ ਹੈ:

**ਸੁਣਿਐ ਜੋਗ ਜੁਗਤਿ ਤਨਿ ਭੇਦ॥** *(ਜਪੁ ਜੀ ਸਾਹਿਬ)*

ਪ੍ਰਭੂ ਦਾ ਸਿਮਰਨ ਸੁਣਦਿਆਂ ਸੁਣਦਿਆਂ ਗਿਆਨ ਪ੍ਰਾਪਤ ਹੋ ਜਾਂਦਾ ਹੈ, ਜੋਗ ਦੀਆਂ ਜੁਗਤੀਆਂ ਦਾ ਪਤਾ ਲੱਗ ਜਾਂਦਾ ਹੈ ਔਰ ਬਹੁਤ ਸਾਰਾ ਤਨ ਦਾ ਭੇਦ ਪਤਾ ਲੱਗ ਜਾਂਦਾ ਹੈ, ਬੋਧ ਹੋ ਜਾਂਦਾ ਹੈ। ਆਤਮ-ਅਭਿਆਸੀਆਂ ਦੇ ਇਹ ਅਨੁਭਵ ਵਿਚ ਆ ਚੁੱਕਿਆ ਹੈ ਕਿ ਸਰੀਰ ਦੇ ਅੰਦਰ ਛੇ ਚੱਕਰ ਨੇ। ਕਿਉਂਕਿ ਸਰੀਰ ਦੇ ਅੰਦਰ ਸੂਖਸ਼ਮ ਸਰੀਰ ਹੈ ਔਰ ਉਸੇ ਅੰਦਰ ਛੇ ਚੱਕਰ ਹਨ। ਉਨ੍ਹਾਂ ਛੇ ਚੱਕਰਾਂ ਨੂੰ ਵਿੰਨ੍ਹ ਕੇ ਜਿਸ ਦੀ ਚੇਤਨਾ, ਜਿਸ ਦੀ ਸੁਰਤਿ, ਜਿਸ ਦੀ ਜੀਵਨ-ਸ਼ਕਤੀ ਉਪਰ ਉੱਠ ਜਾਂਦੀ ਹੈ, ਸੂਖਸ਼ਮ ਢਾਂਚਾ ਪ੍ਰਭੂ ਵਿਚ ਇਸ ਤਰ੍ਹਾਂ ਲੀਨ ਹੋ ਜਾਂਦਾ ਹੈ, ਜਿਵੇਂ ਬੂੰਦ ਸਾਗਰ ਵਿਚ ਲੀਨ ਹੋ ਗਈ ਔਰ ਸਾਗਰ ਦਾ ਹੀ ਰੂਪ ਹੋ ਗਈ, ਔਰ ਇਹ ਕਥਾ ਅਕੱਥ ਹੋ ਗਈ:

**ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ..... ॥**

*(ਰਾਮਕਲੀ ਮ: ੧, ਪੰਨਾ 878)*

**ਅਕਥ ਕਥਾ ਗੁਰ ਬਚਨੀ ਆਦਰੁ ॥** *(ਧਨਾਸਰੀ ਮ: ੧, ਪੰਨਾ 685)*

ਪਹਿਲਾ ਚੱਕਰ ਮੂਲਾਧਾਰ ਹੈ, ਜੋ ਨਾਭੀ ਦੇ ਥੱਲੇ ਹੈ। ਇਸੇ ਹੀ ਥਾਂ 'ਤੇ ਜੀਵਨ-ਸ਼ਕਤੀ ਇਸ ਤਰ੍ਹਾਂ ਸੁੱਤੀ ਹੋਈ ਹੈ ਜਿਵੇਂ ਸੱਪਣੀ ਕੁੰਡਲ ਮਾਰ ਕੇ ਸੁੱਤੀ ਹੋਈ ਹੋਵੇ ਔਰ ਇਸ ਜੀਵਨ-ਸ਼ਕਤੀ ਦਾ ਬਹਾਉ, ਭਾਉ ਥੱਲੇ ਦੀ ਤਰਫ਼ ਹੈ, ਸੌਂ ਰਹੀ ਹੈ। ਅਗਰ ਵਾਹਿਗੁਰੂ ਦੀ ਧੁਨ ਨਾਲ ਇਸ ਨੂੰ ਜਗਾਇਆ ਜਾਏ ਔਰ ਜਗਾਉਣ ਦਾ ਇਕੋ ਹੀ ਸਾਧਨ ਹੈ—ਆਵਾਜ਼। ਕਿਹੜੀ ਆਵਾਜ਼ ? ਅੱਜ ਤਕ ਅਭਿਆਸੀ ਲੋਗਾਂ, ਅਵਤਾਰੀ ਪੁਰਸ਼ਾਂ ਨੇ ਵੱਖ ਵੱਖ ਜ਼ਿਕਰ ਕੀਤਾ ਹੈ। ਇਹ ਧੁਨਾਂ ਅਲੱਗ ਅਲੱਗ ਨੇ। ਓਮ ਹੈ, ਰਾਮ ਹੈ, ਓਅੰਕਾਰ ਹੈ, ਇਸਲਾਮੀ ਜਗਤ ਵਿਚ ਅੱਲਾਹੂ, ਅੱਲਾਹੂ ਹੈ। ਗੁਰਮਤਿ ਵਿਚ ਇਹ ਧੁਨੀ, ਇਹ ਮੰਤ੍ਰ (ਗੁਰੂ-ਮੰਤ੍ਰ) ਵਾਹਿਗੁਰੂ ਵਾਹਿਗੁਰੂ ਹੈ। ਇਸ ਨੂੰ ਇਕ ਦਮ ਦੇ ਵਿਚ ਹੀ ਪੂਰਾ ਉਚਾਰਨ ਕਰਨਾ ਹੈ ਔਰ ਧੁਨਾਕਾਰ ਰੂਪ ਦੇ ਵਿਚ। ਜੈਸੇ ਇਸ ਨੂੰ ਉਚਾਰਨ ਕਰੀਏ, ਉਸ ਨੂੰ ਪੂਰਨ ਰੂਪ ਵਿਚ ਸੁਣੀਏ। ਇਕ ਦਮ ਵਿਚ ਪੂਰਨ ਉਚਾਰਨ 'ਤੇ ਇਸ ਨੂੰ ਇਕਾਗਰਤਾ ਨਾਲ ਸੁਣ ਲਵੋ। ਤੋ ਇਕ ਦਫ਼ਾ ਦੇ ਆਖਦਿਆਂ ਹੀ ਛੇ ਦੇ ਛੇ ਚੱਕਰ ਵਿੰਨ੍ਹੇ ਜਾ ਸਕਦੇ ਹਨ, ਕੁੰਡਲਨੀ ਜਾਗ ਸਕਦੀ ਹੈ।

**ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ ॥**
*(ਤਿਲੰਗ ਕਬੀਰ ਜੀ, ਪੰਨਾ 727)*

ਇਕ ਦਮ ਵਿਚ ਦੁਨੀਆ ਦਾ ਕੋਈ ਕੰਮ ਨਹੀਂ ਹੋ ਸਕਦਾ। ਵੱਡਾ ਮਕਾਨ ਬਣਾਉਣਾ ਹੈ, ਇਕ ਦਮ ਵਿਚ ਨਹੀਂ; ਵੱਡੇ ਸਿੰਘਾਸਨ ਦੀ ਪ੍ਰਾਪਤੀ ਕਰਨੀ ਹੈ, ਇਕ ਦਮ ਵਿਚ ਨਹੀਂ; ਔਰ ਇਸੇ ਤਰੀਕੇ ਨਾਲ ਕੋਈ ਵੱਡਾ ਕਾਰੋਬਾਰ ਚਲਾਣਾ ਹੈ ਤੋ ਇਕ ਦਮ ਵਿਚ ਨਹੀਂ ਹੋ ਸਕਦਾ। ਇਸੇ ਤਰੀਕੇ ਦੇ ਨਾਲ ਜੁਆਨ ਉਮਰ ਹੋਵੇ, ਔਰ ਆਖੇ ਕਿ ਮੈਨੂੰ ਬਾਬਾ ਬਣਨ ਦਾ ਸ਼ੌਕ ਹੈ ਤੋ ਪਹਿਲੇ ਪਿਤਾ ਬਣੇਗਾ, ਫਿਰ ਦਾਦਾ ਬਣੇਗਾ, ਫਿਰ ਕਿਧਰੇ ਪੋਤਰਾ ਹੋਵੇਗਾ। ਤੋ ਇਹ ਸੰਸਾਰਕ ਉਪਲਬਧੀਆਂ ਜਿਤਨੀਆਂ ਵੱਡੀਆਂ ਹੋਣਗੀਆਂ, ਉਤਨਾ ਹੀ ਜ਼ਿਆਦਾ ਸਮਾਂ ਲੱਗੇਗਾ। ਲੇਕਿਨ ਪਰਮਾਤਮਾ ਦੀ ਪ੍ਰਾਪਤੀ ਇਕ ਦਮ ਵਿਚ ਹੋ ਸਕਦੀ ਹੈ ਔਰ ਇਕ ਦਮ ਇਕ ਸੈਕਿੰਡ ਹੈ, ਇਕ ਛਿਣ ਹੈ:

**ਏਕ ਚਿਤ ਜਿਹ ਇਕ ਛਿਨ ਧਿਆਇਓ ॥**
**ਕਾਲ ਫਾਸ ਕੇ ਬੀਚ ਨ ਆਇਓ ॥੧੦॥** *(ਚੌਪਈ ਪਾ: ੧੦)*

**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥੧॥**
*(ਸੂਹੀ ਮ: ੫, ਪੰਨਾ 747)*

ਨਿਮਖ, ਛਿਣ, ਇਕ ਸੈਕਿੰਡ, ਇਕ ਦਮ, ਤੇ ਇਕ ਦਮ ਵਿਚ ਹੀ ਪਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਹੈ ਔਰ ਇਕ ਦਮ ਹੀ ਵਰਤਮਾਨ ਹੈ। ਜੋ ਦਮ ਅਜੇ ਆਇਆ ਹੀ ਨਹੀਂ, ਉਹ ਭਵਿੱਸ਼ ਹੈ; ਜਿਹੜਾ ਦਮ ਲੰਘ ਗਿਆ, ਗੁਜ਼ਰ ਗਿਆ, ਉਹ ਭੂਤਕਾਲ ਹੈ। ਵਰਤਮਾਨ ਸਿਰਫ਼ ਇਕ ਦਮ ਹੈ ਜਿਸ ਨੂੰ ਮੈਂ ਵਰਤ ਸਕਦਾ ਹਾਂ, ਜਿਸ ਨੂੰ ਮੈਂ ਇਸਤੇਮਾਲ ਕਰ ਸਕਦਾ ਹਾਂ। ਜਿਹੜਾ ਦਮ ਅਜੇ ਆਇਆ ਹੀ ਨਹੀਂ, ਉਸ ਵਿਚ ਮੈਂ ਕੁਛ ਵੀ ਨਹੀਂ ਕਰ ਸਕਦਾ, ਉਸ ਵਿਚ ਕੁਛ ਵੀ ਨਹੀਂ ਕੀਤਾ ਜਾ ਸਕਦਾ। ਔਰ ਜਿਹੜਾ ਦਮ ਚਲਾ ਗਿਆ, ਉਸਨੂੰ ਵਰਤਣ ਵਿਚ ਨਹੀਂ ਲਿਆਇਆ ਜਾ ਸਕਦਾ। ਸਿਰਫ਼ ਇਕ ਦਮ ਔਰ ਇਸ ਇਕ ਦਮ ਵਿਚ ਕੀ ਹੋ ਸਕਦਾ ਹੈ, ਕੋਈ ਵੀ ਦੁਨੀਆ ਦਾ ਵੱਡਾ ਕੰਮ ਨਹੀਂ ਹੋ ਸਕਦਾ; ਪਰੰਤੂ ਇਕ ਦਮ ਵਿਚ ਪਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਹੈ। ਮਨੁੱਖ ਵਾਹਿਗੁਰੂ ਮੰਤ੍ਰ ਦਾ ਉਚਾਰਨ ਕਰੇ, ਇਹ ਇਕ ਦਮ ਵਿਚ ਹੋ ਜਾਂਦਾ ਹੈ, ਔਰ ਇਕ ਦਮ ਵਿਚ ਆਉਂਦਿਆਂ ਹੀ ਪਰਮਾਤਮਾ ਪ੍ਰਗਟ ਹੋ ਜਾਂਦਾ ਹੈ, ਖੋਹ ਜਾਂਦਾ ਹੈ ਭਵਿੱਸ਼, ਖੋਹ ਜਾਂਦਾ ਹੈ ਭੂਤ ਕਾਲ। ਜੋ ਅਸੀਂ ਕਹਿੰਦੇ ਹਾਂ ਕਿ ਮਨ ਨਹੀਂ ਟਿਕਦਾ, ਤੇ ਮਨ ਕਿਥੇ ਚਲਾ ਜਾਂਦਾ ਹੈ ? ਮਨ ਭੂਤ ਕਾਲ ਦੀਆਂ ਯਾਦਾਂ ਵਿਚ ਖੋਹ ਜਾਂਦਾ ਹੈ, ਮਨ ਭਵਿੱਸ਼ ਦੀ ਚਿੰਤਾ ਵਿਚ ਚਲਾ ਜਾਂਦਾ ਹੈ। ਇਸੇ ਵਾਸਤੇ ਆਖਿਆ ਗਿਆ ਹੈ ਕਿ ਕਾਮਨਾਵਾਂ ਦਾ ਤਿਆਗ ਕਰ ਕੇ ਪ੍ਰਭੂ ਦਾ ਜਪ ਕਰੋ, ਕਿਉਂਕਿ ਕਾਮਨਾ ਭਵਿੱਸ਼ ਵਿਚ ਲੈ ਜਾਂਦੀ ਹੈ। ਮਨ ਭੂਤ ਕਾਲ ਦੀਆਂ ਯਾਦਾਂ ਵਿਚ ਲੀਨ ਹੁੰਦਾ ਹੈ, ਭਵਿੱਸ਼ ਦੀ ਚਿੰਤਾ ਵਿਚ ਗ਼ਲਤਾਨ ਹੁੰਦਾ ਹੈ। ਤੇ ਜ਼ਬਾਨ ਤਾਂ ਵਾਹਿਗੁਰੂ ਵਾਹਿਗੁਰੂ ਕਰ ਰਹੀ ਹੁੰਦੀ ਹੈ, ਲੇਕਿਨ ਉਹ ਆਵਾਜ਼ ਅੰਦਰ ਸੁੱਤੀ ਹੋਈ ਕੁੰਡਲਨੀ ਤਕ ਨਹੀਂ ਪਹੁੰਚਦੀ। ਉਹ ਤਾਂ ਸੁਣ ਕੇ ਪਹੁੰਚੇਗੀ। ਪਰ ਸ਼ਕਤੀ ਜਿਸ ਨੇ ਸੁਣਨਾ ਹੈ, ਧਿਆਨ ਜਿਸ ਨੇ ਸੁਣਨਾ ਹੈ, ਉਹ ਤਾਂ ਭੂਤਕਾਲ ਦੀਆਂ ਯਾਦਾਂ ਵਿਚ, ਉਹ ਤਾਂ ਭਵਿੱਸ਼ ਦੀ ਚਿੰਤਾ ਵਿਚ ਲੀਨ ਹੈ। ਇਸ ਵਾਸਤੇ ਆਖਿਆ ਗਿਆ ਹੈ ਕਿ ਪਰਮਾਤਮਾ ਦੀ ਪ੍ਰਾਪਤੀ ਵਰਤਮਾਨ ਵਿਚ ਹੁੰਦੀ ਹੈ ਔਰ ਵਰਤਮਾਨ ਕੇਵਲ ਇਕ ਦਮ ਹੈ ਔਰ ਇਕ ਦਮ ਨਕਦ ਜ਼ਿੰਦਗੀ ਹੈ। ਭਾਈ ਸਾਹਿਬ ਭਾਈ ਨੰਦ ਲਾਲ ਜੀ ਕਹਿੰਦੇ ਹਨ :

*ਯਕ ਦਮ ਬਖ਼ੇਸ਼ ਰਾ ਨਾ ਬੁਰਦਮ ਕਿ ਚਿ ਕਸਮ*
*ਐ ਵਾਇ ਨਕਦੇ ਜ਼ਿੰਦਗੀ ਕਿ ਰਾਇਗਾਂ ਗੁਜ਼ਸ਼ਤ।*

ਮੈਂ ਇਕ ਦਮ ਦੀ ਵਿਚਾਰ ਹੀ ਨਾ ਕੀਤੀ ਕਿ ਇਹ ਕੀ ਹੈ। ਦਮ ਦਮ ਕਰ ਕੇ ਮੇਰੀ ਸਾਰੀ ਜ਼ਿੰਦਗੀ ਰਾਇਗਾਂ (ਨਿਰਰਥਕ) ਚਲੀ ਗਈ ਔਰ ਉਹ ਇਕ ਦਮ ਨਕਦ ਸੀ, ਨਕਦੀ ਜਾਂਦੀ ਰਹੀ। ਬਜ਼ਾਰ ਵਿਚੋਂ ਕੋਈ ਚੀਜ਼ ਲੈਣੀ ਹੈ,

ਜੋ ਪੈਸਾ ਮੈਂ ਖ਼ਰਚ ਕਰ ਚੁੱਕਿਆ ਹਾਂ, ਉਸ ਨਾਲ ਨਹੀਂ ਲੈ ਸਕਦਾ, ਔਰ ਜਿਹੜਾ ਪੈਸਾ ਮੇਰੇ ਕੋਲ ਹੈ ਹੀ ਨਹੀਂ ਜੇਬ ਵਿਚ, ਉਹ ਵੀ ਮੈਂ ਵਰਤ ਨਹੀਂ ਸਕਦਾ। ਮੇਰੇ ਹੱਥ ਵਿਚ ਜੋ ਕੁਛ ਹੈ, ਮੈਂ ਉਹੋ ਹੀ ਵਰਤ ਸਕਦਾ ਹਾਂ। ਇਕ ਦਮ ਕੋਲ ਹੈ, ਹੱਥ ਵਿਚ ਹੈ, ਉਸ ਨੂੰ ਵਰਤਿਆ ਜਾ ਸਕਦਾ ਹੈ, ਔਰ ਇਸੇ ਹੀ ਇਕ ਦਮ ਵਿਚ ਪਰਮਾਤਮਾ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ, ਅਕਾਲ ਪੁਰਖ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ। ਜੈਸੇ ਪੂਰਨ ਰੂਪ ਵਿਚ ਇਕ ਦਮ ਦੇ ਵਿਚ ਆਵਾਜ਼ ਉਠੇ ਔਰ ਉਸ ਨੂੰ ਪੂਰੀ ਇਕਾਗਰਤਾ ਨਾਲ ਮਨੁੱਖ ਸੁਣੇ ਤਾਂ ਇਹ ਆਵਾਜ਼ ਗਹਿਰਾਈ ਵਿਚ ਜਾਏਗੀ ਔਰ ਸੁੱਤੀ ਪਈ ਕੁੰਡਲਨੀ 'ਤੇ ਚੋਟ ਕਰੇਗੀ। ਇਸ ਵਾਸਤੇ ਧਰਮ ਨੂੰ ਧਿਆਨ-ਸਾਧਨਾ ਵੀ ਕਹਿੰਦੇ ਨੇ।

ਅਸੀਂ ਦੇਖਦੇ ਹਾਂ ਕਿ ਇਕ ਮਨੁੱਖ ਉੱਚੀ ਉੱਚੀ ਬੋਲ ਰਿਹਾ ਹੈ ਤੇ ਦੂਸਰਾ ਸੁਣ ਰਿਹਾ ਹੈ। ਅਚਾਨਕ ਸੁਣਨ ਵਾਲਾ ਕਹਿੰਦਾ ਹੈ ਕਿ ਮਿੱਤਰਾ, ਇਹ ਬੋਲ ਫਿਰ ਆਖ, ਮੈਂ ਨਹੀਂ ਸੁਣਿਆ। ਤੇ ਭਾਈ ਤੂੰ ਕਿਉਂ ਨਹੀਂ ਸੁਣਿਆ ? ਕਹਿੰਦੈ ਕਿ ਮੇਰਾ ਧਿਆਨ ਕਿਸੇ ਹੋਰ ਪਾਸੇ ਚਲਿਆ ਗਿਆ ਸੀ। ਇਸੇ ਤਰੀਕੇ ਨਾਲ ਖ਼ੁਦ ਦੀ ਜ਼ਬਾਨ ਚੱਲਦੀ ਰਹੇ, ਬੋਲਦੀ ਰਹੇ ਪਰ ਜੇ ਧਿਆਨ ਨਹੀਂ, ਸਾਰਾ ਪਾਠ ਹੋ ਜਾਏਗਾ, ਪਤਾ ਕੁਛ ਵੀ ਨਹੀਂ ਚੱਲੇਗਾ ਕਿ ਕਿਹੜੀਆਂ ਪੰਗਤੀਆਂ ਜ਼ਬਾਨ 'ਤੇ ਸਨ ਤੇ ਮੈਂ ਕੀ ਬੋਲਿਐ। ਵਾਹਿਗੁਰੂ ਦੀ ਧੁਨ ਅਲਾਪੀਏ, ਇਸ ਨੂੰ ਪੂਰੀ ਯਕਸੋਈ ਨਾਲ ਸੁਣੀਏ ਤਾਂ ਇਹ ਧੁਨ ਨਾਭੀ ਦੇ ਥੱਲੇ ਸੁੱਤੀ ਪਈ ਕੁੰਡਲਨੀ 'ਤੇ ਚੋਟ ਕਰੇਗੀ ਔਰ ਇਹ ਥੋੜ੍ਹਾ ਜਿਹਾ ਜਾਗੇਗੀ। ਜਿਉਂ ਹੀ ਇਹ ਜਾਗੀ, ਇਸ ਦਾ ਸਿਰ ਉਪਰ ਹੋਇਆ, ਇਸ ਨੇ ਪਹਿਲੇ ਚੱਕਰ ਮੂਲਾਧਾਰ ਨੂੰ ਵਿੰਨ੍ਹ ਲਿਆ। ਤੇ ਵਾਸ਼ਨਾ ਦਾ ਜਗਤ ਖ਼ਤਮ ਹੋ ਜਾਂਦਾ ਹੈ, ਵਾਸ਼ਨਾ ਵਿਚ ਰਸ ਨਹੀਂ ਰਹਿ ਜਾਂਦਾ, ਜੋ ਮੂਲ ਰੂਪ ਵਿਚ ਮਨੁੱਖ ਦੀਆਂ ਕਮਜ਼ੋਰੀਆਂ ਵਿਚੋਂ ਇਕ ਕਮਜ਼ੋਰੀ ਹੈ। ਜੀਵਨ ਆਇਆ ਹੈ ਕਾਮ ਵਾਸ਼ਨਾ ਤੋਂ, ਤੇ ਜਦ ਆਇਆ ਹੈ ਕਾਮ ਵਾਸ਼ਨਾ ਤੋਂ, ਕਾਮ ਵਾਸ਼ਨਾ ਤੋ ਪ੍ਰਬਲ ਹੈ, ਔਰ ਏਹੀ ਇਕ ਐਸੀ ਸ਼ਕਤੀ ਹੈ ਜਿਸ ਨੂੰ ਰਾਮ ਰਸ ਵਿਚ ਬਦਲਿਆ ਜਾ ਸਕਦਾ ਹੈ, ਨਾਮ ਰਸ ਵਿਚ ਬਦਲਿਆ ਜਾ ਸਕਦਾ ਹੈ। ਇਸ ਸ਼ਕਤੀ ਦਾ ਬਹਾਉ ਥੱਲੇ ਹੋਵੇ ਤਾਂ ਇਹ ਬਣਦੀ ਹੈ ਕਾਮ ਰਸ, ਅਗਰ ਇਸ ਦਾ ਉਠਾਉ ਉਪਰ ਦੀ ਤਰਫ਼ ਹੋਵੇ ਤੋ ਸਹਿਜੇ ਸਹਿਜੇ ਇਕ ਦਿਨ ਨਾਮ ਰਸ ਬਣ ਜਾਂਦੀ ਹੈ। ਜੈਸੇ ਇਹ ਸੁੱਤੀ ਪਈ ਕੁੰਡਲਨੀ, ਇਹ ਸੁੱਤੀ ਪਈ ਚੇਤਨਾ ਜਾਗਦੀ ਹੈ, ਉਪਰ ਉਠਦੀ ਹੈ, ਔਰ ਪਹਿਲੇ ਚੱਕਰ ਨੂੰ ਵਿੰਨ੍ਹ ਦਿੰਦੀ ਹੈ ਤਾਂ ਫਿਰ ਵਾਸ਼ਨਾ ਦਾ ਜਗਤ ਖ਼ਤਮ ਹੋ ਜਾਂਦਾ ਹੈ। ਮਨੁੱਖ ਪਹਿਲੀ ਦਫ਼ਾ ਨਿਰਭਾਰ ਹੁੰਦਾ ਹੈ, ਮਨੁੱਖ ਨੂੰ ਪਹਿਲੀ ਦਫ਼ਾ ਪਤਾ ਚੱਲਦਾ ਹੈ ਕਿ ਇਹ ਵੀ ਇਕ ਦੁਨੀਆ ਹੈ, ਨਹੀਂ ਤਾਂ ਮਰਦੇ ਦਮ

ਤਕ ਮਨੁੱਖ ਦੇ ਅੰਦਰ ਇਹ ਵਾਸ਼ਨਾ ਬੜੇ ਪ੍ਰਬਲ ਰੂਪ ਵਿਚ ਰਹਿੰਦੀ ਹੈ। ਇਕ ਬੁੱਢੇ ਮਨੁੱਖ ਦੀ ਇਹ ਸਭ ਤੋਂ ਵੱਡੀ ਪੀੜਾ ਹੈ ਕਿ ਸਰੀਰ ਭਾਵੇਂ ਉਸ ਦਾ ਬੁੱਢਾ ਹੋ ਜਾਂਦਾ ਹੈ, ਪਰ ਵਾਸ਼ਨਾ ਜਵਾਨ ਹੁੰਦੀ ਹੈ, ਤਾਂ ਹੀ ਤਾਂ ਇਸ ਨੂੰ ਅਗਲਾ ਜਨਮ ਦੇ ਪਾਉਂਦੀ ਹੈ, ਵਰਨਾ ਇਸ ਦਾ ਅਗਲਾ ਜਨਮ ਹੋਵੇ ਹੀ ਨਾ। ਵਾਸ਼ਨਾ ਦਾ ਖ਼ਤਮ ਹੋ ਜਾਣਾ ਹੀ ਜਨਮ ਮਰਨ ਦਾ ਖ਼ਤਮ ਹੋ ਜਾਣਾ ਹੈ। ਵਾਸ਼ਨਾ ਪ੍ਰਬਲ ਹੈ, ਉਸ ਨੂੰ ਵਰਤੋਂ ਵਿਚ ਕਿਵੇਂ ਲਿਆਇਆ ਜਾ ਸਕੇ, ਜਦ ਕਿ ਸਰੀਰ ਬਿਰਧ ਹੋ ਚੁੱਕਿਆ ਹੈ, ਕਮਜ਼ੋਰ ਹੋ ਚੁੱਕਿਆ ਹੈ। ਜਵਾਨ ਦੀ ਵਾਸ਼ਨਾ ਜਵਾਨ ਹੈ, ਕਾਇਆ ਵੀ ਜਵਾਨ ਹੈ, ਤੋ ਇਸ ਦੀ ਵਰਤੋਂ ਕਰ ਲੈਂਦਾ ਹੈ; ਬੁੱਢੇ ਦਾ ਸਰੀਰ ਬਿਰਧ ਔਰ ਕਮਜ਼ੋਰ ਹੈ, ਵਾਸ਼ਨਾ ਜਵਾਨ ਹੈ, ਇਸ ਦੀ ਵਰਤੋਂ ਨਹੀਂ ਕਰ ਸਕਦਾ। ਇਸ ਕਰਕੇ ਇਕ ਬੁੱਢਾ ਜਿਸ ਪੀੜਾ ਕਰਕੇ ਜੀਵਨ ਬਤੀਤ ਕਰਦਾ ਹੈ, ਉਹ ਬਿਆਨ ਤੋਂ ਪਰ੍ਹੇ ਦੀ ਗੱਲ ਹੈ। ਬੁਢੇਪਾ ਰੋਗ ਬਣ ਜਾਂਦਾ ਹੈ, ਦੁਖ ਬਣ ਜਾਂਦਾ ਹੈ, ਸੰਤਾਪ ਬਣ ਜਾਂਦਾ ਹੈ ਕਿਉਂਕਿ ਵਾਸ਼ਨਾ ਬੇਜ਼ਾਰ ਕਰਦੀ ਹੈ, ਬੇਚੈਨ ਕਰਦੀ ਹੈ, ਦੁਖੀ ਕਰਦੀ ਹੈ। ਇਹ ਇਕ ਬਹੁਤ ਵੱਡੀ ਸੱਚਾਈ ਹੈ ਕਿ ਅਗਰ ਮਨੁੱਖ ਵਾਹਿਗੁਰੂ ਦੇ ਮੰਤ੍ਰ ਜਪ ਨਾਲ ਇਸ ਸੁੱਤੀ ਪਈ ਨੂੰ ਜਗਾ ਲਵੇ, ਤਾਂ ਜਵਾਨੀ ਵਿਚ ਮਨੁੱਖ ਇਹ ਸਾਧਨਾ ਬੜੇ ਸੋਹਣੇ ਢੰਗ ਨਾਲ ਕਰ ਸਕਦਾ ਹੈ ਅਰ ਬਚਪਨ ਵਿਚ ਤਾਂ ਬੜੀ ਮਦਦ ਮਿਲ ਸਕਦੀ ਹੈ। ਪਰ ਅਫ਼ਸੋਸ! ਬਚਪਨਾ ਖੇਡਾਂ ਵਿਚ ਲੰਘ ਜਾਂਦਾ ਹੈ, ਜਵਾਨੀ ਰੰਗ ਰਸ ਰੂਪ ਵਿਚ ਲੰਘ ਜਾਂਦੀ ਹੈ ਤੇ ਜਦ ਬੁਢੇਪਾ ਸਰੀਰ 'ਤੇ ਆ ਜਾਂਦਾ ਹੈ ਤਾਂ ਪਰਮਾਤਮਾ ਦਾ ਖ਼ਿਆਲ ਆਉਂਦਾ ਹੈ। ਉਦੋਂ ਵਾਸ਼ਨਾ ਜਵਾਨ ਹੈ, ਸਰੀਰ ਬਿਰਧ ਹੈ ਔਰ ਇਸ ਬਿਰਧ ਅਵਸਥਾ ਵਿਚ ਪੁਨਰ ਰੂਪ ਵਿਚ ਜਪ ਕਰਨਾ, ਸੇਵਾ ਕਰਨਾ ਕਠਨ ਹੁੰਦਾ ਹੈ। ਫਿਰ ਵੀ ਕਿਸੇ ਵੀ ਅਵਸਥਾ ਵਿਚ ਜਪ ਕਰ ਕੇ ਪਰਮ-ਅਨੰਦ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ:

**ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥**
**ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥੧੨॥**

*(ਸਲੋਕ ਫਰੀਦ ਜੀ, ਪੰਨਾ 1378)*

ਤੋ ਜੈਸੇ ਵਾਹਿਗੁਰੂ ਮੰਤ੍ਰ ਦੀ ਚੋਟ ਨਾਭੀ ਤੋਂ ਥੱਲੇ ਜਾਂਦੀ ਹੈ, ਕੁੰਡਲਨੀ 'ਤੇ ਚੋਟ ਕਰਦੀ ਹੈ, ਔਰ ਜਦ ਇਹ ਸ਼ਕਤੀ ਉਠਦੀ ਹੈ ਤਾਂ ਮੂਲਾਧਾਰ ਚੱਕਰ ਨੂੰ ਵਿੰਨ੍ਹ ਦਿੰਦੀ ਹੈ। ਤੋ ਫਿਰ ਵਾਸ਼ਨਾ ਦਾ ਜਗਤ ਖ਼ਤਮ ਹੋ ਜਾਂਦਾ ਹੈ, ਫਿਰ ਇਹ ਵਿਅਰਥ ਪ੍ਰਤੀਤ ਹੁੰਦੀ ਹੈ। ਵੈਸੇ ਵਾਸ਼ਨਾ ਦੀ ਇਕ ਅਵਸਥਾ ਤਕ ਲੋੜ ਹੈ ਔਰ ਜਿਹੜੀ ਵਾਸ਼ਨਾ ਸੰਤਾਨ ਉਤਪੰਨ ਕਰਦੀ ਹੈ, ਇਹੀ ਸ਼ਕਤੀ ਭਗਵਾਨ

ਨੂੰ ਆਪਣੇ ਅੰਦਰੋਂ ਪੈਦਾ ਕਰ ਸਕਦੀ ਹੈ, ਮਹਾਂ ਰਸ ਆਪਣੇ ਅੰਦਰੋਂ ਪੈਦਾ ਕਰ ਸਕਦੀ ਹੈ। ਇੰਜ ਕਹਿ ਲਉ ਕਿ ਦੋ ਹੀ ਰਸ ਨੇ—ਕਾਮ ਰਸ ਯਾ ਨਾਮ ਰਸ। ਇੰਦ੍ਰਿਆਂ ਦਾ ਸਾਰਾ ਰਸ ਕਾਮ ਰਸ ਕਹਿਲਾਉਂਦਾ ਹੈ। ਸਮਾਪਤ ਹੋ ਗਈ ਰੂਪ ਰਸ ਦੀ ਦੁਨੀਆ, ਵਾਸ਼ਨਾ ਦੀ ਦੁਨੀਆ, ਹੁਣ ਪ੍ਰਾਰਥਨਾ ਦਾ ਜਗਤ ਆਰੰਭ ਹੋ ਗਿਐ। ਹੁਣ ਪ੍ਰਾਰਥਨਾ ਵਿਚ ਰਸ ਆਉਂਦਾ ਹੈ। ਹੁਣ ਅਰਦਾਸ ਕਰਦਿਆਂ ਗਹਿਰਾਈਆਂ ਨਸੀਬ ਹੁੰਦੀਆਂ ਨੇ, ਹੁਣ ਅਰਦਾਸ ਸਿਰਫ਼ ਲਫ਼ਜ਼ੀ ਨਹੀਂ ਰਹਿ ਗਈ, ਹੁਣ ਅਰਦਾਸ ਜੀਵਨ ਬਦਲਦੀ ਹੈ, ਅਨੰਦ ਦੇਂਦੀ ਹੈ, ਭਾਰ ਉਤਾਰ ਦੇਂਦੀ ਹੈ। ਇਸ ਤਰ੍ਹਾਂ ਉਸ ਦਾ ਦਿਨ ਚੜ੍ਹਿਆ ਅਤੇ ਰਾਤ ਪ੍ਰਾਰਥਨਾ ਵਿਚ ਲੰਘਦੀ ਹੈ, ਧੰਨਵਾਦ ਵਿਚ ਲੰਘਦੀ ਹੈ, ਸ਼ੁਕਰਾਨੇ ਵਿਚ ਗੁਜ਼ਰਦੀ ਹੈ। ਲੇਕਿਨ ਅਜੇ ਉਹ ਮੰਜ਼ਲ ਦੂਰ ਹੈ ਜਿਸ ਨੂੰ ਹਜ਼ਾਰਾਂ ਪੰਖੜੀਆਂ ਵਾਲਾ ਕਮਲ ਕਿਹਾ ਹੈ, ਜੋ ਅਨੰਤ ਸੁਗੰਧੀ ਨਾਲ ਭਰਿਆ ਪਿਆ ਹੈ, ਜਿਸ ਨੂੰ ਕ੍ਰੋੜਾਂ ਸੂਰਜਾਂ ਦਾ ਪ੍ਰਕਾਸ਼ ਕਿਹਾ ਹੈ, ਜਿਸ ਨੂੰ ਮਹਾਨ ਰਸ ਕਿਹਾ ਹੈ :

**ਕੋਟਿ ਸੂਰ ਜਾ ਕੈ ਪਰਗਾਸ ॥** *(ਭੈਰਉ ਕਬੀਰ ਜੀ, ਪੰਨਾ 1162)*

ਅੰਮ੍ਰਿਤ ਦੀ ਧਾਰ ਆਖਿਆ ਹੈ ਔਰ ਜਿਸ ਨੂੰ ਵਿਸਮਾਦ ਨਾਦ ਆਖਿਆ ਹੈ, ਮਹਾਂ ਸੰਗੀਤ ਆਖਿਆ ਹੈ, ਮਹਾਂ ਗੀਤ ਆਖਿਆ ਹੈ। ਉਹ ਦੁਨੀਆ ਅਜੇ ਦੂਰ ਹੈ। ਇਹ ਜਪ ਜਾਰੀ ਰਹੇ, ਨਿਯਮ-ਪੂਰਵਕ ਜਾਰੀ ਰਹੇ ਔਰ ਨਾਲ ਨਾਲ ਪਥ ਵੀ ਰਖਿਆ ਜਾਏ, ਐਸਾ ਨਾ ਹੋਵੇ ਕਿ :

**ਪੂਛਤ ਹੈ ਬੈਦ ਖਾਤ ਅਉਖਧਿ ਨ ਸੰਜਮ ਸੈ,**
**ਕੈਸੇ ਮਿਟੈ ਰੋਗ ਸੁਖ ਸਹਜਿ ਸਮਾਈਐ ॥੪੩੯॥** *(ਭਾਈ ਗੁਰਦਾਸ ਜੀ)*

ਔਸ਼ਧੀ ਖਾਣ ਲੱਗ ਪਏ ਤੇ ਪਰਹੇਜ਼ ਨਾ ਰੱਖੇ। ਬਹੁਤੇ ਮਰੀਜ਼ਾਂ ਨੂੰ ਦੇਖਿਆ ਗਿਆ ਹੈ ਕਿ ਔਸ਼ਧੀ ਸ਼ੌਕ ਨਾਲ ਖਾ ਲੈਂਦੇ ਨੇ, ਵੈਦ ਦਾ ਕਿਹਾ ਮੰਨ ਲੈਂਦੇ ਨੇ ਔਰ ਨਿਯਮ-ਪੂਰਵਕ ਖਾਂਦੇ ਨੇ ਲੇਕਿਨ ਪਰਹੇਜ਼ ਬਿਲਕੁਲ ਨਹੀਂ ਰੱਖਦੇ, ਤੇ ਫਿਰ ਉਹ ਔਸ਼ਧੀ ਆਪਣਾ ਪੂਰਨ ਕੰਮ ਨਹੀਂ ਕਰਦੀ ਔਰ ਮਰੀਜ਼ ਇਕ ਦਿਨ ਔਸ਼ਧੀ ਨੂੰ ਹੀ ਕਸੂਰਵਾਰ ਠਹਿਰਾਉਣ ਲੱਗ ਪੈਂਦਾ ਹੈ, ਜਦ ਕਿ ਉਸ ਦਾ ਕਸੂਰ ਹੈ ਬਦਪਰਹੇਜ਼ੀ, ਪਥ ਦਾ ਨਾ ਰੱਖਣਾ। ਸੋ, ਨਿਯਮ-ਪੂਰਵਕ ਖਾਣਾ ਔਰ ਉਤਨਾ ਹੀ ਖਾਣਾ ਜਿਸ ਨਾਲ ਸਰੀਰ ਦੀ ਪੂਰਤੀ ਹੋ ਜਾਏ, ਖਾਣਾ ਉਹ ਨਾ ਹੋਵੇ ਕਿ ਬੰਧਨ ਬਣ ਜਾਏ। ਸਤਿਗੁਰੂ ਜੀ ਦੀ ਬਾਣੀ ਦਾ ਫ਼ੁਰਮਾਨ ਹੈ :

**ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥**

*(ਆਸਾ ਕੀ ਵਾਰ, ਮ: ੧, ਪੰਨਾ 467)*

ਉਨ੍ਹਾਂ ਨੇ, ਜੋ ਜਪ ਕਰਦੇ ਨੇ, ਬੰਧਨ ਤੋੜ ਦਿੱਤੇ, ਫਿਰ ਕੀ ਜ਼ਿਆਦਾ ਖਾਣਾ ਤੇ ਜ਼ਿਆਦਾ ਪੀਣਾ। ਅਗਰ ਜ਼ਿਆਦਾ ਖਾ ਰਿਹਾ ਹੈ ਤੋ ਕੁਦਰਤੀ ਗੱਲ ਹੈ ਜ਼ਿਆਦਾ ਸੌਂਵੇਗਾ ਔਰ ਜ਼ਿਆਦਾ ਸੌਂ ਰਿਹਾ ਹੈ ਤੋ ਸਮਾਂ ਬਹੁਤ ਸਾਰਾ ਅਜਾਈਂ ਜਾਏਗਾ, ਵਿਅਰਥ ਜਾਏਗਾ। ਇਸ ਤਰ੍ਹਾਂ ਇਹ ਚ਼ਾਲ ਇਤਨੀ ਮੱਧਮ ਹੋਵੇਗੀ ਕਿ ਜੀਵਨ ਦਾ ਅੰਤ ਤਕ ਮਿਲਾਪ ਨਹੀਂ ਕਰਾ ਸਕੇਗੀ। ਲਿਹਾਜ਼ਾ ਪਥ ਰੱਖਦਿਆਂ ਹੋਇਆਂ ਜਪ ਜਾਰੀ ਰੱਖਣਾ ਔਰ ਅਗਰ ਵਾਕਈ ਇਸ ਵਿਚ ਸਫਲਤਾ ਮਿਲੀ, ਪਥ ਰੱਖ ਸਕਿਆ ਔਰ ਜਪ ਜਾਰੀ ਰਿਹਾ ਤੋ ਦੂਸਰਾ ਚੱਕਰ ਜੋ ਸ੍ਵਾਧਿਸ਼ਠਾਨ ਕਹਿਲਾਂਦਾ ਹੈ, ਉਸ ਨੂੰ ਵਿੰਨ੍ਹ ਕੇ ਇਹ ਸ਼ਕਤੀ ਉਪਰ ਉਠ ਜਾਏਗੀ। ਇਥੇ ਮੌਤ ਦਾ ਭੈ ਸਮਾਪਤ ਹੋ ਜਾਂਦਾ ਹੈ, ਇਥੇ ਮਨੁੱਖ ਨੂੰ ਮੌਤ ਖਿੜੇ ਮੱਥੇ ਤਸਲੀਮ ਹੁੰਦੀ ਹੈ, ਕਿਉਂਕਿ ਕੁਦਰਤ ਦੇ ਰਾਜ਼ ਦਾ ਇਸ ਨੂੰ ਪਤਾ ਚੱਲ ਜਾਂਦਾ ਹੈ ਕਿ ਕੋਈ ਐਸਾ ਜਨਮ ਨਹੀਂ ਜਿਸ ਨਾਲ ਮਰਨ ਨਾ ਹੋਵੇ:

**ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥**

*(ਸਲੋਕ ਮ: ੯, ਪੰਨਾ 1429)*

ਇਹ ਚਿੰਤਾ ਉਸ ਦੇ ਅੰਦਰੋਂ ਨਿਕਲ ਜਾਂਦੀ ਹੈ ਕਿਉਂਕਿ ਉਸ ਨੂੰ ਪਤਾ ਹੈ ਕਿ ਇਹ ਤਾਂ ਹੋਣਹਾਰ ਹੈ, ਚਿੰਤਾ ਤਾਂ ਉਸ ਦੀ ਕਰੀਏ ਜੋ ਅਣਹੋਣੀ ਹੋਵੇ, ਧੰਨ ਗੁਰੂ ਤੇਗ ਬਹਾਦਰ ਜੀ ਮਹਾਰਾਜ ਦਾ ਇਹ ਮਹਾਨ ਵਾਕ:

**ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥**
**ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥੫੧॥**

*(ਸਲੋਕ ਮ: ੯, ਪੰਨਾ 1429)*

ਚਿੰਤਾ ਮਨੁੱਖ ਨੂੰ ਇਹ ਹੁੰਦੀ ਹੈ ਕਿ ਐਸਾ ਹੋਣਾ ਹੀ ਚਾਹੀਦਾ ਹੈ, ਕਿਧਰੇ ਇਹ ਨਾ ਹੋਵੇ ਕਿ ਨਾਂਹ ਹੋ ਜਾਵੇ; ਤੇ ਚਿੰਤਾ। ਮੇਰੇ ਨਾਲ ਐਸਾ ਨਹੀਂ ਹੋਣਾ ਚਾਹੀਦਾ ਤੇ ਕਿਧਰੇ ਐਸਾ ਨਾ ਹੋ ਜਾਵੇ ਕਿ ਹੋ ਜਾਏ, ਤੇ ਚਿੰਤਾ। ਔਰ ਅਸਲੀਅਤ ਇਹ ਹੈ ਕਿ ਜੋ ਨਹੀਂ ਹੋਣਾ, ਉਹ ਨਹੀਂ ਹੁੰਦਾ ਹੈ ਔਰ ਜੋ ਹੋਣਾ ਹੈ, ਉਹੀ ਹੁੰਦਾ ਹੈ। ਇਸ ਵਾਸਤੇ ਚਿੰਤਾ ਕਿਹੜੀ ਗੱਲ ਦੀ ਹੈ। ਮਹਾਰਾਜ ਇਥੇ ਇਹ ਕਹਿੰਦੇ ਨੇ ਜੇਕਰ ਅਨਹੋਣੀ ਹੁੰਦੀ ਹੋਵੇ ਤਾਂ ਚਿੰਤਾ ਕਰੀਏ ਤੇ ਅਨਹੋਣੀ ਤਾਂ ਹੁੰਦੀ ਹੀ ਨਹੀਂ। ਅਨਹੋਣੀ ਕਿਸੇ ਨਾਲ ਵੀ ਨਹੀਂ ਹੁੰਦੀ। ਮੌਤ ਹੋਣੀ ਹੈ, ਇਹ ਜਪ ਕਰਨ ਵਾਲੇ ਨੂੰ ਕਬੂਲ ਹੁੰਦੀ ਹੈ, ਪਰਵਾਨ ਹੋ ਜਾਂਦੀ ਹੈ। ਮੌਤ ਜਦ ਸਰੀਰ 'ਤੇ ਆਉਂਦੀ ਹੈ, ਸਰੀਰ ਨੂੰ ਖ਼ਾਕ ਬਣਾ ਦੇਂਦੀ ਹੈ, ਰਾਖ਼ ਬਣਾ ਦੇਂਦੀ ਹੈ, ਅਰ ਇਹੀ ਮੌਤ ਜਦ ਮਨੁੱਖ ਮਾਨਸਕ ਤਲ 'ਤੇ ਕਬੂਲ ਕਰ ਲੈਂਦਾ ਹੈ ਤੋ ਫਿਰ ਨੂਰ ਪੈਦਾ ਹੁੰਦਾ ਹੈ, ਚਾਨਣਾ ਪੈਦਾ ਹੁੰਦਾ ਹੈ, ਰਸ ਪੈਦਾ ਹੁੰਦਾ ਹੈ। ਮੂਲਾਧਾਰ ਨੂੰ

ਵਿੰਨ੍ਹ ਕੇ ਜੋ ਉਪਰ ਉਠਦਾ ਹੈ, ਮੌਤ ਦੇ ਭੈ ਦੀ ਸਮਾਪਤੀ ਦੇ ਨਾਲ ਨਾਲ ਸਾਰੇ ਭੈ ਸਮਾਪਤ ਹੋ ਜਾਂਦੇ ਨੇ:

**ਨਿਰਭਉ ਜਪੈ ਸਗਲ ਭਉ ਮਿਟੈ ॥**

*(ਗਉੜੀ ਸੁਖਮਨੀ ਮ: ੫, ਪੰਨਾ 293)*

ਸਾਰੇ ਭੈ ਉਸ ਦੇ ਮਿਟ ਜਾਂਦੇ ਨੇ, ਭੈ ਮੂਲ ਰੂਪ ਵਿਚ ਮੌਤ ਦਾ ਹੀ ਹੈ ਔਰ ਮੌਤ ਨੂੰ ਵਿਦਵਾਨਾਂ ਨੇ ਕਈ ਰੂਪਾਂ ਵਿਚ ਮੰਨਿਆ ਹੈ:

(ੳ) ਸਮਾਜਕ ਮੌਤ;
(ਅ) ਮਾਨਸਕ ਮੌਤ;
(ੲ) ਅਧਿਆਤਮਕ ਮੌਤ;
(ਸ) ਰਾਜਨੀਤਕ ਮੌਤ;
(ਹ) ਆਰਥਕ ਮੌਤ;
(ਕ) ਸਰੀਰਕ ਮੌਤ;

ਆਉਂਦਾ ਹੋਇਆ ਧਨ ਰੁਕ ਜਾਏ ਯਾ ਧਨ ਕੋਲ ਹੋਵੇ, ਸਾਰਾ ਚਲਾ ਜਾਏ ਤੋ ਆਖਿਆ ਜਾਂਦਾ ਹੈ ਕਿ ਇਸ ਦੀ ਆਰਥਕ ਮੌਤ ਹੋ ਗਈ ਹੈ, ਇਹ ਤਾਂ ਦੀਵਾਲੀਆ ਹੋ ਗਿਆ ਹੈ। ਪ੍ਰਤਿਸ਼ਟਾ ਖ਼ਤਮ ਹੋ ਗਈ ਹੈ, ਬੇਇਜ਼ਤੀ ਹੋ ਗਈ ਹੈ, ਸਿਰ ਨੀਵਾਂ ਹੋ ਗਿਆ ਹੈ, ਲੋਕੀਂ ਕਹਿੰਦੇ ਨੇ ਇਸ ਦੀ ਸਮਾਜਕ ਮੌਤ ਹੋ ਗਈ ਹੈ ਕਿਉਂਕਿ ਕੋਈ ਕਲੰਕ ਲੱਗ ਗਿਆ ਹੈ, ਜਿਸ ਨਾਲ ਬਦਨਾਮੀ ਹੋ ਗਈ ਹੈ। ਮਿਲਦਾ ਹੋਇਆ ਸਮਰਥਨ ਰੁਕ ਜਾਏ ਤਾਂ ਉਸ ਨੂੰ ਕਹਿੰਦੇ ਨੇ ਕਿ ਇਸ ਦੀ ਰਾਜਨੀਤਕ ਮੌਤ ਹੋ ਗਈ ਹੈ। ਦੁਨੀਆ ਵਿਚ ਇਸ ਤਰ੍ਹਾਂ ਦੇ ਲੀਡਰ ਹਰ ਦੇਸ਼ ਵਿਚ ਘੁੰਮ ਰਹੇ ਨੇ, ਜਿਨ੍ਹਾਂ ਦੀ ਰਾਜਨੀਤਕ ਦੁਨੀਆ ਵਿਚ ਕਿਸੇ ਦਿਨ ਤਾਂ ਤੂਤੀ ਬੋਲਦੀ ਸੀ, ਔਰ ਅੱਜ ਸਭ ਖ਼ਤਮ ਹੋ ਗਿਐ। ਔਰ ਇਸੇ ਤਰੀਕੇ ਨਾਲ ਚੱਲਦੇ ਹੋਏ ਵਿਚਾਰ ਰੁਕ ਜਾਣ ਤਾਂ ਮਾਨਸਕ ਮੌਤ ਕਹਿਲਾਂਦੀ ਹੈ। ਚੱਲਦਾ ਹੋਇਆ ਜਪੁ, ਚਲਦੀ ਹੋਈ ਪ੍ਰਭੂ ਦੀ ਯਾਦ ਰੁਕ ਜਾਏ ਤਾਂ ਅਧਿਆਤਮਕ ਮੌਤ ਕਹਿਲਾਂਦੀ ਹੈ:

**ਆਖਾ ਜੀਵਾ ਵਿਸਰੈ ਮਰਿ ਜਾਉ ॥** *(ਆਸਾ ਮ: ੧, ਪੰਨਾ 9)*

ਆਉਂਦੇ ਹੋਏ ਸਵਾਸ ਰੁਕ ਜਾਣ, ਅੰਦਰ ਵਾਲੇ ਸਵਾਸ ਮੁੱਕ ਜਾਣ ਤੋ ਸਰੀਰਕ ਮੌਤ ਕਹਿਲਾਂਦੀ ਹੈ। ਮੌਤ ਦਾ ਭੈ ਇਸ ਅਵਸਥਾ ਵਿਚ ਖ਼ਤਮ ਹੋ ਜਾਂਦਾ ਹੈ ਕਿਉਂਕਿ ਉਸ ਨੂੰ ਬੋਧ ਹੋ ਜਾਂਦਾ ਹੈ ਕਿ ਹੋਣੀ ਹੁੰਦੀ ਹੈ, ਅਨਹੋਣੀ ਤਾਂ ਹੁੰਦੀ ਹੀ ਨਹੀਂ। ਤੋ ਉਸ ਨੂੰ ਹੋਣੀ ਕਬੂਲ ਹੋ ਜਾਂਦੀ ਹੈ, ਪ੍ਰਵਾਨ ਹੋ ਜਾਂਦੀ ਹੈ, ਬਹੁਤ

ਸਾਰਾ ਭਾਰ ਦਿਲ ਦਿਮਾਗ਼ ਤੋਂ ਉਤਰ ਜਾਂਦਾ ਹੈ ਔਰ ਬਹੁਤ ਅਨੰਦਿਤ ਹੋ ਕੇ ਆਪਣਾ ਜੀਵਨ ਬਤੀਤ ਕਰਦਾ ਹੈ। ਅਗਰ ਇਹ ਜਪ ਜਾਰੀ ਰਹੇ, ਔਰ ਪਥ-ਪੂਰਵਕ ਹੁੰਦਾ ਰਹੇ, ਤੋ ਫਿਰ ਅਗੇ ਚੱਲ ਕੇ ਇਕ ਹੋਰ ਚੱਕਰ ਹੈ, ਜਿਸ ਨੂੰ ਮਣੀਪੁਰ ਆਖਦੇ ਨੇ। ਇਹ ਐਸਾ ਚੱਕਰ ਹੈ, ਅਥਾਹ ਵਿਚਾਰਾਂ ਦੇ ਪ੍ਰਵਾਹ ਦਾ ਚੱਕਰ ਹੈ, ਜਿਸ ਤੋਂ ਉਪਰ ਉਠਣਾ ਬੜੇ ਬੜੇ ਜੋਗੀਆਂ ਲਈ ਕਠਿਨ ਹੈ। ਇਥੇ ਆ ਕੇ, ਇੰਞ ਕਹਿ ਲਉ ਕਿ ਬਿਖੜੀ ਘਾਟੀ ਸ਼ੁਰੂ ਹੋ ਜਾਂਦੀ ਹੈ। ਵੈਸੇ ਤਾਂ ਜਪ ਆਰੰਭ ਕਾਲ ਵਿਚ ਹੀ ਘਾਟੀ ਦਾ ਰਸਤਾ ਹੈ, ਪਹਾੜੀ ਰਸਤਾ ਹੈ, ਲੇਕਿਨ ਇਥੇ ਆ ਕੇ, ਦੋ ਚੱਕਰਾਂ ਨੂੰ ਵਿੰਨ੍ਹ ਕੇ ਜਦ ਤੀਸਰੇ ਚੱਕਰ ਦੀ ਵਾਰੀ ਆਉਂਦੀ ਹੈ, ਇਹ ਤਾਂ ਫਿਰ :

**ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ ॥੧੬੫॥**

*(ਸਲੋਕ ਕਬੀਰ ਜੀ, ਪੰਨਾ 1373)*

ਇਹ ਇਕ ਐਸੀ ਬਿਖੜੀ ਘਾਟੀ ਹੈ ਜਿਸ 'ਤੇ ਬੜੀ ਵਿਖਮਤਾ ਨਾਲ ਚੱਲਣਾ ਪੈਂਦਾ ਹੈ। ਅਗਰ ਪਥ-ਪੂਰਵਕ, ਗੁਰੂ ਦੀ ਸ਼ਰਧਾ ਤੇ ਮਿਹਰ ਮਿਲਦੀ ਰਹੇ ਔਰ ਇਹ ਜਪ ਜਾਰੀ ਰਹੇ ਤਾਂ ਇਕ ਦਿਨ ਮਨੁੱਖ ਮਣੀਪੁਰ ਚੱਕਰ ਨੂੰ ਵਿੰਨ੍ਹਣ ਵਿਚ ਸਫਲ ਹੋ ਜਾਂਦਾ ਹੈ, ਇਥੇ ਫ਼ਜ਼ੂਲ ਦੇ ਵਿਚਾਰਾਂ ਦਾ ਪ੍ਰਵਾਹ ਖ਼ਤਮ ਹੋ ਜਾਂਦਾ ਹੈ। ਕਿਸੇ ਹੱਦ ਤਕ ਇਸ ਨੂੰ ਮਨ ਦੀ ਮੌਤ ਵੀ ਕਹਿੰਦੇ ਨੇ। ਸਤਿਗੁਰੂ ਜੀ ਫ਼ੁਰਮਾਉਂਦੇ ਨੇ :

**ਮਨੁ ਮਰੈ ਧਾਤੁ ਮਰਿ ਜਾਇ ॥**
**ਬਿਨੁ ਮਨ ਮੂਏ ਕੈਸੇ ਹਰਿ ਪਾਇ ॥** *(ਧਨਾਸਰੀ ਮ: ੩, ਪੰਨਾ 665)*

ਸੰਸਾਰ ਦੀ ਹਰ ਤਰ੍ਹਾਂ ਦੀ ਕਸ਼ਿਸ਼ ਖ਼ਤਮ ਹੋ ਜਾਂਦੀ ਹੈ, ਤ੍ਰਿਸ਼ਨਾ ਮਰ ਜਾਂਦੀ ਹੈ, ਲੋਭ ਮਰ ਜਾਂਦਾ ਹੈ, ਆਸਾਂ ਮਰ ਜਾਂਦੀਆਂ ਨੇ, ਕਾਮਨਾਵਾਂ ਮਰ ਜਾਂਦੀਆਂ ਨੇ, ਮਨ ਦਾ ਜਗਤ ਹੀ ਖ਼ਤਮ ਹੋ ਜਾਂਦਾ ਹੈ, ਵਿਚਾਰਾਂ ਦੇ ਪ੍ਰਵਾਹ ਦਾ ਜਗਤ ਹੀ ਸਮਾਪਤ ਹੋ ਜਾਂਦਾ ਹੈ ਔਰ ਮਨੁੱਖ ਹਲਕੇ ਫੁੱਲ ਦੀ ਤਰ੍ਹਾਂ ਹੋ ਜਾਂਦਾ ਹੈ, ਮਹਿਕ ਦੀ ਤਰ੍ਹਾਂ ਹੋ ਜਾਂਦਾ ਹੈ, ਸੁਗੰਧ ਦੀ ਤਰ੍ਹਾਂ ਹੋ ਜਾਂਦਾ ਹੈ ਔਰ ਜ਼ਿੰਦਗੀ ਵਿਚ ਪਹਿਲੀ ਦਫ਼ਾ ਪਤਾ ਚੱਲਦਾ ਹੈ ਕਿ ਜੀਵਨ ਕਿਤਨਾ ਮਹਾਨ ਹੈ ਔਰ ਇਹ ਆਪਣੇ ਅੰਦਰ ਇਤਨੇ ਮਹਾਨ ਖ਼ਜ਼ਾਨੇ ਛੁਪਾਈ ਬੈਠਾ ਹੈ। ਸਤਿਗੁਰੂ ਜੀ ਦੀ ਬਾਣੀ ਦਾ ਫ਼ੁਰਮਾਨ :

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥**
**ਦੇਹੀ ਮਹਿ ਇਸ ਕਾ ਬਿਸ੍ਰਾਮੁ ॥**

*(ਗਉੜੀ ਸੁਖਮਨੀ ਮ: ੫, ਪੰਨਾ 293)*

ਇਕਬਾਲ ਇਸ ਨੂੰ ਕਹਿੰਦੇ ਨੇ:

*ਖ਼ਜ਼ਾਨਾ ਹੂੰ, ਛੁਪਾਇਆ ਮੁਝ ਕੋ ਮੁਸ਼ਤੇ ਖ਼ਾਕਿ ਸਹਿਰਾ ਨੇ,*
*ਕਿਸੀ ਕੋ ਕਿਆ ਖ਼ਬਰ ਹੈ ਕਿਸ ਕੀ ਦੌਲਤ ਹੂੰ, ਖ਼ਜ਼ਾਨਾ ਹੂੰ।*

ਮਨੁੱਖ ਇਕ ਰਤਨਾਂ ਦੀ ਖਾਣ ਹੈ, ਅਨੰਤ ਮੋਤੀਆਂ ਦਾ ਖ਼ਜ਼ਾਨਾ ਹੈ। ਸੋਨਾ, ਚਾਂਦੀ, ਨੀਲਮ, ਪੰਨੇ ਦਾ ਇਕ ਬਹੁਤ ਵੱਡਾ ਭੰਡਾਰ ਹੈ। ਬਸ ਅੰਦਰ ਪਰਵੇਸ਼ ਕਰਦਿਆਂ ਹੀ ਇਸ ਦਾ ਪਤਾ ਚੱਲਦਾ ਹੈ। ਤੀਸਰੇ ਚੱਕਰ ਨੂੰ ਵਿੰਨ੍ਹ ਕੇ ਇਹ ਸਾਰੇ ਦੈਵੀ ਗੁਣ ਪ੍ਰਾਪਤ ਹੁੰਦੇ ਨੇ, ਇਕ ਇਕ ਗੁਣ ਅਨੰਤ ਰਤਨਾਂ ਵਰਗਾ ਹੁੰਦਾ ਹੈ ਔਰ ਉਸ ਇਕ ਇਕ ਗੁਣ ਦੀ ਝਲਕ ਮਹਾਂ ਰਸ ਹੁੰਦੀ ਹੈ, ਮਹਾਂ ਅਨੰਦ ਹੁੰਦੀ ਹੈ। ਮਨੁੱਖ ਨੂੰ ਪਹਿਲੀ ਦਫ਼ਾ ਪਤਾ ਚੱਲਦਾ ਹੈ ਕਿ ਮੰਜ਼ਲ ਅਜੇ ਦੂਰ ਹੈ, ਤਿੰਨ ਚੱਕਰ ਵਿੰਨ੍ਹਣੇ ਹੋਰ ਬਾਕੀ ਨੇ। ਅੱਧਾ ਮਾਰਗ ਤਹਿ ਹੋ ਗਿਐ। ਰੋਜ਼ ਰੋਜ਼ ਜੀਵਨ ਘਟਦਾ ਜਾ ਰਿਹਾ ਹੈ, ਸਰੀਰ ਘਟਦਾ ਜਾ ਰਿਹਾ ਹੈ। ਰੋਜ਼ ਰੋਜ਼ ਅਧਿਆਤਮਿਕਤਾ ਵਿਚ ਕਦਮ ਅੱਗੇ ਵਧਣਾ ਚਾਹੀਦਾ ਹੈ, ਜਿਸ ਦਿਨ ਜੀਵਨ ਬਿਲਕੁਲ ਘਟ ਜਾਏ, ਸਮਾਪਤ ਹੋ ਜਾਏ ਔਰ ਕਦਮ ਮੰਜ਼ਲ ਤਕ ਪਹੁੰਚ ਜਾਏ, ਤਾਂ ਹੀ ਸੰਸਾਰ 'ਤੇ ਆਇਆ ਹੋਇਆ ਸਫਲ ਹੈ। ਪਰ ਰੋਜ਼ ਰੋਜ਼ ਜੀਵਨ ਘਟਦਾ ਜਾ ਰਿਹਾ ਹੈ, ਕਦਮ ਅੱਗੇ ਵਧਦਾ ਨਹੀਂ। ਹੁੰਦਾ ਕੀ ਹੈ ਕਿ ਸਰੀਰ ਤਾਂ ਇਕ ਦਿਨ ਸ਼ਮਸ਼ਾਨ ਤਕ ਪਹੁੰਚ ਜਾਂਦਾ ਹੈ, ਚੇਤਨਾ ਭਗਵਾਨ ਤਕ ਨਹੀਂ ਪਹੁੰਚਦੀ। ਸਰੀਰ ਕਬਰ ਤਕ ਪਹੁੰਚ ਜਾਂਦਾ ਹੈ, ਚੇਤਨਾ ਖ਼ੁਦਾ ਤਕ ਨਹੀਂ ਪਹੁੰਚਦੀ, ਰਸਤੇ ਵਿਚ ਰਹਿ ਜਾਂਦੀ ਹੈ, ਲਿਹਾਜ਼ਾ ਜੀਵਨ ਯਾਤਰਾ ਖ਼ਤਮ ਹੋ ਜਾਂਦੀ ਹੈ। ਇਹ ਤੇ ਸਫਲਤਾ ਤਾਂ ਹੀ ਹੋ ਸਕਦੀ ਹੈ ਅਗਰ ਸਰੀਰ ਸ਼ਮਸ਼ਾਨ ਤਕ ਬਾਅਦ ਵਿਚ ਪਹੁੰਚੇ, ਸੁਰਤਿ ਭਗਵਾਨ ਤਕ ਪਹਿਲੇ ਪਹੁੰਚ ਜਾਏ:

**ਸਫਲ ਸਫਲ ਭਈ ਸਫਲ ਜਾਤ੍ਰਾ॥**
**ਆਵਣ ਜਾਣ ਰਹੇ ਮਿਲੇ ਸਾਧਾ॥** *(ਧਨਾਸਰੀ ਮ: ੫, ਪੰਨਾ 687)*

ਤਾਂ ਹੀ ਜੀਵਨ ਯਾਤਰਾ ਦੀ ਸਫਲਤਾ ਮੰਨੀ ਜਾ ਸਕਦੀ ਹੈ ਅਗਰ ਜਪ ਜਾਰੀ ਰਹੇ। ਔਰ ਹੁਣ ਜਪ ਦੇ ਵਿਚ ਮਹਿਮਾ ਹੀ ਕੁਛ ਹੋਰ ਹੈ। ਹੁਣ ਇਸ ਦਾ ਜਪਣਾ ਜਗਤ ਨਾਲੋਂ ਬਿਲਕੁਲ ਨਿਆਰਾ ਹੋ ਜਾਂਦਾ ਹੈ ਔਰ ਜਪ ਕਰਦਿਆਂ ਇਹ ਸੁਰਤਿ ਉਪਰ ਉਠੇ, ਇਹ ਕੁੰਡਲਨੀ ਉਪਰ ਉਠੇ, ਚੌਥਾ ਚੱਕਰ ਅਨਾਹਦ, ਇਸ ਨੂੰ ਵਿੰਨ੍ਹ ਕੇ ਉਪਰ ਉਠ ਜਾਏ ਤਾਂ ਇਹ ਦੁਨੀਆ ਆਰੰਭ ਹੋ ਜਾਂਦੀ ਹੈ:

**ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥**
**ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥**

*(ਜਪੁ ਜੀ ਸਾਹਿਬ)*

ਗੀਤ-ਸੰਗੀਤ ਦੀ ਦੁਨੀਆ ਆਰੰਭ ਹੋ ਜਾਂਦੀ ਹੈ, ਜਿਥੇ ਅੰਦਰੋਂ ਗੀਤਾ ਹੀ ਨਿਕਲਦੀ ਹੈ। ਜੋ ਗੀਤ ਨਿਕਲਦੇ ਨੇ, ਉਨ੍ਹਾਂ ਵਿਚ ਭਗਵਾਨ ਹੁੰਦਾ ਹੈ, ਜੋ ਸੰਗੀਤ ਨਿਕਲਦਾ ਹੈ ਉਹਦੇ ਵਿਚ ਸੰਗੀਤ ਹੁੰਦਾ ਹੈ ਔਰ ਪਹਿਲੀ ਦਫ਼ਾ ਮਨੁੱਖ ਨੂੰ ਬੋਧ ਹੁੰਦਾ ਹੈ ਕਿ ਪਰਮਾਤਮਾ ਗੀਤਮਈ ਹੈ, ਸੰਗੀਤਮਈ ਹੈ, ਨਾਦ ਦੀ ਆਪਣੀ ਮਹਿਮਾ, ਬਹੁਤ ਵੱਡੀ ਮਹਾਨਤਾ ਹੈ। ਇਸ ਗੀਤ ਨੂੰ, ਇਸ ਸੰਗੀਤ ਨੂੰ ਸੁਣ ਕੇ ਮਨੁੱਖ ਵਿਸਮਾਦੀ ਦੁਨੀਆ ਵਿਚ ਖੋ ਜਾਂਦਾ ਹੈ:

**ਵਿਸਮਾਦੁ ਨਾਦ ਵਿਸਮਾਦੁ ਵੇਦ ॥** *(ਆਸਾ ਕੀ ਵਾਰ, ਮ: ੧, ਪੰਨਾ 463)*

ਇਸ ਨੂੰ ਇੰਜ ਵੀ ਕਹਿੰਦੇ ਨੇ ਕਿ ਮਨੁੱਖ ਪਰਮਾਤਮਾ ਦੀ ਆਵਾਜ਼ ਸੁਣਨ ਲੱਗ ਪਿਆ ਹੈ, ਅਨਾਹਦ ਨਾਦ ਸੁਣਨ ਲੱਗ ਪਿਆ ਹੈ। ਉਹ ਨਾਦ ਜੋ ਬ੍ਰਹਿਮੰਡ ਵਿਚ ਵੱਜ ਰਿਹਾ ਹੈ, ਉਹ ਨਾਦ ਜੋ ਬ੍ਰਹਿਮੰਡ ਵਿਚ ਚੱਲ ਰਿਹਾ ਹੈ:

**ਠਾਕੁਰੁ ਹਮਰਾ ਸਦ ਬੋਲੰਤਾ ॥** *(ਭੈਰਉ ਕਬੀਰ ਜੀ, ਪੰਨਾ 1160)*

ਉਹ ਆਵਾਜ਼ ਜੋ ਠਾਕੁਰ ਦੀ ਹੈ ਔਰ ਸਦਾ ਬ੍ਰਹਿਮੰਡ ਵਿਚ ਗੂੰਜ ਰਹੀ ਹੈ, ਸਦਾ ਚੱਲ ਰਹੀ ਹੈ, ਇਸੇ ਨੂੰ ਹੀ ਅਨਾਹਦ ਨਾਦ ਕਹਿੰਦੇ ਨੇ ਔਰ ਜਦ ਪਹਿਲੀ ਦਫ਼ਾ ਸੁਣਨ ਵਿਚ ਨਾਮ-ਅਭਿਆਸੀ ਸਫਲ ਹੁੰਦਾ ਹੈ ਤੇ ਵਿਸਮਾਦਧਾਰੀ ਹੋ ਜਾਂਦਾ ਹੈ ਤਾਂ ਇਸੇ ਨੂੰ ਮੇਰੇ ਪਾਤਸ਼ਾਹ ਇੰਜ ਕਹਿੰਦੇ ਨੇ:

**ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ ॥**
**ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ ॥**

*(ਕਾਨੜਾ ਮ: ੫, ਪੰਨਾ 1302)*

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥**

*(ਗਉੜੀ ਕਬੀਰ ਜੀ, ਪੰਨਾ 334)*

ਇਹ ਅਗੰਮੀ ਦੁਨੀਆ ਸੰਗੀਤਮਈ ਪ੍ਰਗਟ ਹੋ ਜਾਂਦੀ ਹੈ। ਸਾਜ਼ਾਂ ਦੇ ਜਨਮਦਾਤੇ ਕਰੀਬਨ ਕਰੀਬਨ ਮਹਾਂਪੁਰਸ਼ ਨੇ, ਇਹ ਸੁਤੇ-ਸਿਧ, ਸੁਭਾਵਕ ਨਹੀਂ ਨੇ, ਇਹ ਆਵਾਜ਼ ਆਪਣੇ ਅੰਦਰ ਸੁਣ ਚੁੱਕੇ ਨੇ। ਜੈਸੇ ਨਾਮਦੇਵ ਜੀ ਕਹਿੰਦੇ ਨੇ:

**ਅਣਮੜਿਆ ਮੰਦਲੁ ਬਾਜੈ ॥**
**ਬਿਨੁ ਸਾਵਣ ਘਨਹਰੁ ਗਾਜੈ ॥** *(ਸੋਰਠਿ ਨਾਮਦੇਵ ਜੀ, ਪੰਨਾ 657)*

ਚਮੜੇ ਨਾਲ ਮੜ੍ਹਿਆ ਤਾਂ ਨਹੀਂ ਪਰ ਇਕ ਢੋਲ ਮੇਰੇ ਅੰਦਰ ਬੜੇ ਜ਼ੋਰ ਨਾਲ ਵੱਜ ਰਿਹਾ ਹੈ। ਇਸ ਢੋਲਕ ਦੇ ਜਨਮਦਾਤੇ ਭਗਤ ਲੋਗ ਹਨ। ਡਮਰੂ ਦੇ ਜਨਮਦਾਤੇ ਸ਼ਿਵਜੀ ਨੇ। ਮੁਰਲੀ ਦੇ ਜਨਮਦਾਤੇ ਸ੍ਰੀ ਕ੍ਰਿਸ਼ਨ ਨੇ। ਵੀਣਾ ਨੂੰ ਜਨਮ ਦਿੱਤਾ ਸਰਸਵਤੀ ਨੇ, ਇਕਤਾਰੇ ਨੂੰ ਜਨਮ ਦਿੱਤਾ ਨਾਰਦ ਨੇ, ਰਬਾਬ ਨੂੰ ਜਨਮ ਦਿੱਤਾ ਸੂਫ਼ੀ ਫ਼ਕੀਰਾਂ ਨੇ ਔਰ ਸਰੰਦੇ ਦੇ ਜਨਮਦਾਤੇ ਧੰਨ ਗੁਰੂ ਅਰਜਨ ਦੇਵ ਮਹਾਰਾਜ ਨੇ। ਗੀਤ-ਸੰਗੀਤ ਮਹਾਪੁਰਸ਼ਾਂ ਦੇ ਨਾਲ ਜੁੜੇ ਹੋਏ ਨੇ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਵਿਸਮਾਦਮਈ ਹੋ ਕੇ ਕਹਿੰਦੇ ਨੇ ਕਿ ਮਰਦਾਨਿਆ, ਰਬਾਬ ਛੇੜ, ਬਾਣੀ ਆਈ ਹੈ। ਬਾਣੀ ਗੁਰੂ ਨਾਨਕ 'ਤੇ ਆਉਂਦੀ ਸੀ, ਮਰਦਾਨਾ ਸਾਜ਼ ਵਜਾਉਂਦਾ ਸੀ। ਗੁਰੂ ਨਾਨਕ ਗਾਉਂਦੇ ਸਨ, ਵਕਤ ਦਾ ਰਾਗ ਗਾਉਂਦੇ ਸਨ, ਵਕਤ ਦੀ ਰਾਗਣੀ ਗਾਉਂਦੇ ਸਨ। ਪਰ ਹੈਰਾਨਗੀ ਇਹ ਕਿ ਰਾਗ ਕਿਸ ਤੋਂ ਸਿੱਖਿਆ ? ਰਾਗਣੀਆਂ ਗਾਉਣਾ ਕਿਸ ਤੋਂ ਸਿਖਿਆ ? ਕਿਸੇ ਤੋਂ ਨਹੀਂ ਸਿੱਖਿਆ, ਪਰਮਾਤਮਾ ਰਾਗ ਬਣ ਕੇ ਪ੍ਰਗਟ ਹੋ ਰਿਹਾ ਹੈ, ਰਾਗਣੀ ਬਣ ਕੇ ਪ੍ਰਗਟ ਹੋ ਰਿਹਾ ਹੈ। ਸਾਰੇ ਭਗਤ ਗੀਤ-ਸੰਗੀਤ ਵਿਚ ਪਰਮਾਤਮਾ ਦੀ ਗੱਲ ਆਖਦੇ ਨੇ। ਚਾਹੇ ਕਬੀਰ ਨੇ, ਚਾਹੇ ਰਵਿਦਾਸ ਨੇ, ਭਗਤ ਨਾਮਦੇਵ ਨੇ, ਯਾ ਬਾਕੀ ਭਗਤ ਨੇ। ਉਨ੍ਹਾਂ ਦੀ ਬਾਣੀ ਕਵਿਤਾ ਵਿਚ ਹੈ, ਸੰਗੀਤ ਵਿਚ ਹੈ। ਇਸ ਤੋਂ ਪਤਾ ਚੱਲਦਾ ਹੈ ਕਿ ਜਦ ਅਨਾਹਦ ਚੱਕਰ ਨੂੰ ਵਿੰਨ੍ਹ ਕੇ ਸੁਰਤਿ ਉਪਰ ਉਠਦੀ ਹੈ ਔਰ ਮਨੁੱਖ ਬ੍ਰਹਿਮੰਡ ਦੀ ਆਵਾਜ਼ ਸੁਣਦਾ ਹੈ ਤਾਂ ਉਸ ਨੂੰ ਬੋਧ ਹੁੰਦਾ ਹੈ ਕਿ ਇਹ ਤਾਂ ਸੰਗੀਤਮਈ ਹੈ, ਇਹ ਤਾਂ ਗੀਤਮਈ ਹੈ। ਇਹ ਆਵਾਜ਼ ਅੰਦਰ ਹਰ ਵਕਤ ਚੱਲਦੀ ਹੈ, ਕਿਉਂਕਿ ਬ੍ਰਹਿਮੰਡ ਵਿਚ ਇਹ ਨਾਦ ਮੌਜੂਦ ਹੈ ਔਰ ਇਸੇ ਹੀ ਅਨਾਹਦ ਨਾਦ ਤੋਂ ਸਾਰਾ ਬ੍ਰਹਿਮੰਡ ਆਇਆ ਹੈ, ਸ਼ਬਦ ਤੋਂ ਹੀ ਸਾਰਾ ਸੰਸਾਰ ਹੋਇਆ ਹੈ, ਆਵਾਜ਼ ਤੋਂ ਹੀ ਸਾਰੀ ਦੁਨੀਆ ਹੋਈ ਹੈ। ਇਕ ਆਲਮ ਇੰਜ ਕਹਿੰਦਾ ਹੈ :

*ਛੁਪ ਗਏ ਵੋਹ ਸਾਜ਼ੇ ਹਸਤੀ ਛੇੜ ਕਰ*
*ਅਬ ਤੋ ਬਸ ਆਵਾਜ਼ ਹੀ ਆਵਾਜ਼ ਹੈ*

ਝਲਕ ਮਿਲੀ ਸੀ, ਇਕ ਰੌਸ਼ਨੀ ਮਿਲੀ ਸੀ, ਉਹ ਤਾਂ ਖੋ ਗਈ, ਬੱਸ ਹੁਣ ਤਾਂ ਆਵਾਜ਼ ਹੀ ਸੁਣਾਈ ਦੇ ਰਹੀ ਹੈ। ਇਸ ਅਵਸਥਾ ਵਿਚ ਅੰਦਰ ਹਰ ਵਕਤ ਅਨਾਹਦ ਦੀ ਧੁਨੀ ਸੁਣਾਈ ਦਿੰਦੀ ਹੈ, ਜੋ ਸੰਗੀਤਮਈ ਹੈ, ਗੀਤਮਈ ਹੈ। ਕਈ ਤਰ੍ਹਾਂ ਦੇ ਸਾਜ਼ਾਂ ਦੀ ਆਵਾਜ਼ ਔਰ ਕਈ ਤਰ੍ਹਾਂ ਦੀਆਂ ਰਾਗ-ਰਾਗਣੀਆਂ ਦਾ ਇਹ ਮੰਡਲ, ਮਨੁੱਖ ਇਸ ਵਿਚ ਅਨੰਦ ਮਾਣਦਾ ਹੈ। ਔਰ ਅਜੇ ਵੀ ਮੰਜ਼ਲ ਅਗੇ ਹੈ। ਰਸਤੇ ਦੇ ਇਹ ਪੜਾਉ ਇਤਨੇ ਮਧੁਰ ਨੇ, ਇਤਨੇ ਪਿਆਰੇ ਨੇ, ਇਤਨੇ

ਰਸਦਾਇਕ ਨੇ, ਕਈ ਰੁਕ ਵੀ ਜਾਂਦੇ ਨੇ। ਇਸੇ ਵਾਸਤੇ ਸਤਿਸੰਗ ਹੈ, ਇਸੇ ਵਾਸਤੇ ਗੁਰੂ ਦੀ ਮਹਿਮਾ ਹੈ; ਸੂਝ ਹੋਣੀ ਚਾਹੀਦੀ ਹੈ, ਸਮਝ ਹੋਣੀ ਚਾਹੀਦੀ ਹੈ, ਇਹ ਵੀ ਪੜਾਉ ਹੈ, ਇਸ ਤੋਂ ਅੱਗੇ ਜਾਣਾ ਹੈ। ਅਗਰ ਜਪ ਜਾਰੀ ਰਹੇ ਤਾਂ ਇਥੇ ਪਥ ਸੁਭਾਉ ਬਣ ਜਾਂਦਾ ਹੈ, ਪਰਹੇਜ਼ ਸੁਭਾਉ ਬਣ ਜਾਂਦਾ ਹੈ, ਵਿਸ਼ੇਸ਼ ਯਤਨ ਦੀ ਲੋੜ ਨਹੀਂ ਪੈਂਦੀ, ਜੀਵਨ ਆਪਣੇ ਆਪ ਢਲ ਜਾਂਦਾ ਹੈ। ਇਹ ਉਹ ਅਵਸਥਾ ਹੁੰਦੀ ਹੈ, ਜਿਥੇ ਮੇਰੇ ਪਾਤਸ਼ਾਹ ਕਹਿੰਦੇ ਨੇ:

**ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥**
**ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥੩੬॥** *(ਜਪੁ ਜੀ ਸਾਹਿਬ)*

ਇਹ ਉਹ ਅਵਸਥਾ ਹੈ ਜੋ ਸਿੱਧਾਂ ਦੀ ਹੁੰਦੀ ਹੈ, ਜੋ ਦੇਵਤਿਆਂ ਦੀ ਹੁੰਦੀ ਹੈ। ਮਤਿ ਘੜੀ ਜਾ ਚੁੱਕੀ ਹੈ, ਠੀਕ ਸੋਚਦੀ ਹੈ। ਮਨ ਘੜਿਆ ਜਾ ਚੁੱਕਾ ਹੈ, ਚੰਗੇ ਵਿਚਾਰ ਚੱਲਦੇ ਨੇ। ਚਿਤ ਘੜਿਆ ਜਾ ਚੁੱਕਿਆ ਹੈ, ਚੰਗੀਆਂ ਯਾਦਾਂ ਚੱਲਦੀਆਂ ਨੇ, ਨਿਰਮਲ ਯਾਦਾਂ ਚੱਲਦੀਆਂ ਨੇ, ਪਾਵਨ ਯਾਦਾਂ ਚੱਲਦੀਆਂ ਨੇ। ਅਗਰ ਜਪ ਜਾਰੀ ਰਿਹਾ ਤੇ ਪੰਜਵਾਂ ਚੱਕਰ ਜੋ ਵਿਸ਼ੁੱਧ ਕੰਠ ਵਿਚ ਹੈ, ਮੂਲਾਧਾਰ ਨਾਭੀ ਦੇ ਥੱਲੇ ਹੈ, ਸ੍ਵਾਧਿਸ਼ਠਾਨ ਨਾਭੀ ਤੋਂ ਉਪਰ ਹੈ, ਮਣੀਪੁਰ ਮੱਧ ਵਿਚ ਹੈ, ਸੀਨੇ ਵਿਚ ਹੈ, ਅਨਾਹਦ ਹਿਰਦੇ ਦੇ ਉਪਰ ਹੈ, ਵਿਸ਼ੁੱਧ ਕੰਠ ਵਿਚ ਹੈ ਔਰ ਆਗਿਆ ਚੱਕਰ ਮਸਤਕ ਵਿਚ ਹੈ। ਕੰਠ ਵਿਚ ਇਸੇ ਵਿਸ਼ੁੱਧ ਚੱਕਰ ਨੂੰ ਵਿੰਨ੍ਹ ਕੇ ਜਦ ਸੁਰਤਿ ਉਪਰ ਉਠਦੀ ਹੈ, ਕੁੰਡਲਨੀ ਉਪਰ ਉਠਦੀ ਹੈ, ਜੀਵਨ-ਸ਼ਕਤੀ ਉਪਰ ਉਠਦੀ ਹੈ ਤਾਂ ਫਿਰ ਵਾਕਿ ਸਤਿਆ ਦੀ ਪ੍ਰਾਪਤੀ ਹੋ ਜਾਂਦੀ ਹੈ ਯਾ ਇੰਜ ਕਹੋ ਕਿ ਪਰਮਾਤਮਾ ਰਸਨਾ ਦੇ ਉਪਰ ਬੈਠ ਜਾਂਦਾ ਹੈ:

**ਪ੍ਰਭ ਜੀ ਬਸਹਿ ਸਾਧ ਕੀ ਰਸਨਾ॥**
**ਨਾਨਕ ਜਨ ਕਾ ਦਾਸਨਿ ਦਸਨਾ॥**

*(ਗਉੜੀ ਸੁਖਮਨੀ ਮ: ੫, ਪੰਨਾ 263)*

ਪਰਮਾਤਮਾ ਸਾਧਨਾ ਕਰਨ ਵਾਲੇ ਦੀ ਰਸਨਾ 'ਤੇ ਬੈਠ ਜਾਂਦਾ ਹੈ ਔਰ ਇਤਨਾ ਮਹਾਨ ਹੋ ਜਾਂਦਾ ਹੈ ਕਿ ਜਦ ਰਸਨਾ 'ਤੇ ਪਰਮਾਤਮਾ ਹੈ ਤੇ ਜ਼ੁਬਾਨ ਰਸ ਦੇ ਵਿਚ ਡੁੱਬ ਜਾਂਦੀ ਹੈ:

**ਰਸਨਾ ਗੀਧੀ ਬੋਲਤ ਰਾਮ॥** *(ਗਉੜੀ ਮ: ੫, ਪੰਨਾ 195)*

ਜਦ ਰਸਨਾ 'ਤੇ ਵੱਸ ਗਿਆ ਹੈ, ਤੇ ਰਸਨਾ ਦੇ ਬੋਲੇ ਹੋਏ ਬੋਲ ਵਿਅਰਥ ਨਹੀਂ ਜਾਂਦੇ। ਇਸ ਨੂੰ ਕਹਿੰਦੇ ਨੇ ਵਾਕਿ ਸਤਿਆ। ਐਸਾ ਮਨੁੱਖ ਜੋ ਕੁਛ ਵੀ ਬੋਲਦਾ

ਹੈ, ਹੋ ਜਾਂਦਾ ਹੈ। ਇਥੇ ਬੜੀ ਸਾਵਧਾਨੀ ਦੀ ਲੋੜ ਹੁੰਦੀ ਹੈ, ਕਿਸੇ ਦੇ ਪ੍ਰਥਾਏ ਐਸਾ ਵੈਸਾ ਬੋਲ, ਉਹ ਸਰਾਪ ਵੀ ਬਣ ਸਕਦਾ ਹੈ, ਵਰ ਵੀ ਬਣ ਸਕਦਾ ਹੈ ਕਿਉਂਕਿ ਵਾਕ ਵਿਚ ਪਰਮਾਤਮਾ ਹੈ, ਬੋਲਾਂ ਵਿਚ ਈਸ਼ਵਰ ਆ ਗਿਆ ਹੈ, ਜ਼ੁਬਾਨ 'ਤੇ ਪਰਮਾਤਮਾ ਬੈਠ ਗਿਆ ਹੈ, ਈਸ਼ਵਰ ਬੈਠ ਗਿਆ ਹੈ। ਵਾਕਿ ਸਤਿਆ ਦੀ ਪ੍ਰਾਪਤੀ ਹੋ ਗਈ ਹੈ ਔਰ ਇਸ ਦੇ ਨਾਲ ਨਾਲ ਹੋਰ ਸਿਧੀਆਂ ਵੀ ਪ੍ਰਾਪਤ ਹੋ ਜਾਂਦੀਆਂ ਨੇ। ਸਤਿਗੁਰੂ ਸੁਚੇਤ ਕਰਦੇ ਨੇ, ਕਿਧਰੇ ਇਸੇ ਵਿਚ ਮਨੁੱਖ ਰੁਕ ਨਾ ਜਾਵੇ ਔਰ ਅਯੋਗ ਵਰਤੋਂ ਵੀ ਕਿਧਰੇ ਨਾ ਹੋਵੇ :

**ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥**
**ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥**
**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੩॥**

*(ਸਿਰੀਰਾਗੁ ਮਹਲਾ ੧, ਪੰਨਾ 14)*

ਮਤਾਂ ਤੂੰ ਕਿਧਰੇ ਖੋ ਜਾਵੇਂ ਇਨ੍ਹਾਂ ਸਿਧੀਆਂ ਦੇ ਵਿਚ, ਅਰ ਫਿਰ ਤੂੰ ਪਰਮਾਤਮਾ ਨੂੰ ਭੁੱਲ ਜਾਵੇਂ। ਖ਼ਤਰਾ ਅਜੇ ਵੀ ਰਹਿੰਦਾ ਹੈ ਔਰ ਜੈਸੇ ਜੈਸੇ ਪਹਾੜ ਦੀਆਂ ਚੜ੍ਹਾਈਆਂ ਵਧਦੀਆਂ ਨੇ, ਡਿੱਗਣ ਦਾ ਖ਼ਤਰਾ ਜ਼ਿਆਦਾ ਰਹਿੰਦਾ ਹੈ। ਬੜੇ ਬੜੇ ਰਿਸ਼ੀ ਮੁਨੀ ਭ੍ਰਿਸ਼ਟ ਹੁੰਦੇ ਦੇਖੇ ਗਏ ਨੇ। ਵਿਸ਼ਵਾਮਿਤ੍ਰ, ਸ੍ਰਿੰਗੀ ਔਰ ਇਸੇ ਤਰੀਕੇ ਨਾਲ ਦੁਰਬਾਸ਼ਾ ਔਰ ਅਨੰਤ ਹੋਰ ਰਿਸ਼ੀ ਮੁਨੀ, ਜਿਨ੍ਹਾਂ ਦੇ ਨਾਲ ਐਸੀਆਂ ਕਹਾਣੀਆਂ ਜੁੜੀਆਂ ਹੋਈਆਂ ਨੇ ਕਿ ਆਮ ਮਨੁੱਖ ਵੀ ਐਸੀ ਅਸ਼ਲੀਲਤਾ ਵਿਚ ਨਹੀਂ ਆ ਸਕਦਾ। ਦਰਅਸਲ ਬਹੁਤ ਉਚਾਈ ਤੋਂ ਗਿਰਨ ਕਰਕੇ ਚੋਟ ਬਹੁਤ ਗਹਿਰੀ ਲੱਗਦੀ ਹੈ। ਇਕ ਮਹਾਨ ਮਨੁੱਖ, ਗ਼ਲਤੀ ਵੀ ਮਹਾਨ ਹੀ ਕਰੇਗਾ, ਛੋਟੀ ਮੋਟੀ ਨਹੀਂ ਕਰੇਗਾ, ਕਿਉਂਕਿ ਬੁਲੰਦੀਆਂ ਤੋਂ ਗਿਰਿਆ ਹੈ। ਚਾਰ ਫ਼ੁਟ ਦੀ ਉਚਾਈ ਤੋਂ ਜੋ ਗਿਰੇ, ਮਾਮੂਲੀ ਚੋਟ ਲੱਗੇਗੀ। ਦਸ ਫ਼ੁਟ ਦੀ ਉਚਾਈ ਤੋਂ ਜੋ ਗਿਰੇ ਉਸ ਨੂੰ ਜ਼ਰਾ ਜ਼ਿਆਦਾ ਚੋਟ ਲੱਗੇਗੀ। ਪਰ ਜੋ ਹਜ਼ਾਰ ਫ਼ੁਟ ਦੀ ਉਚਾਈ ਤੋਂ ਗਿਰੇ, ਉਹ ਤਾਂ ਚਕਨਾ-ਚੂਰ ਹੋ ਜਾਏਗਾ। ਔਰ ਜੋ ਪੰਜ ਹਜ਼ਾਰ ਫ਼ੁਟ ਦੀ ਉਚਾਈ ਤੋਂ ਗਿਰੇ, ਉਹ ਤਾਂ ਫੀਤਾ ਫੀਤਾ ਹੋ ਜਾਏਗਾ, ਪੁਰਜ਼ਾ ਪੁਰਜ਼ਾ ਹੋ ਜਾਏਗਾ। ਬੜੀਆਂ ਸਿਖਰਾਂ ਨੂੰ ਛੂਹ ਕੇ ਗਿਰਦੇ ਹੋਏ ਜੋਗੀ ਇਤਿਹਾਸ ਵਿਚ ਮਿਲਦੇ ਨੇ। ਕਿਧਰੇ ਮਛੰਦਰ ਨਾਥ 84 ਸਾਲ ਦੀ ਉਮਰ ਵਿਚ ਇਕ ਨਰਤਕੀ ਨਾਲ ਵਿਆਹ ਕਰ ਕੇ, ਮਦਿਰਾ ਪਾਨ ਕਰ ਕੇ ਆਪਣਾ ਜੀਵਨ ਭ੍ਰਿਸ਼ਟ ਕਰਦਾ ਹੈ। ਕਿਧਰੇ ਮੇਨਕਾ 'ਤੇ ਮੋਹਿਤ ਹੋ ਜਾਂਦੇ ਨੇ ਵਿਸ਼ਵਾਮਿਤ੍ਰ। ਕਹਿੰਦੇ ਨੇ ਜਦ ਕੋਈ ਜਪ ਕਰਦਾ ਹੈ ਤਾਂ ਇੰਦਰ ਦਾ ਇੰਦ੍ਰਾਸਣ ਡੋਲਦਾ ਹੈ, ਪਰ ਨਹੀਂ, ਇੰਦਰ ਡੋਲਦੇ ਨੇ। ਬਹੁਤ ਵੱਡੀ ਪਵਿੱਤਰਤਾ ਜਦ ਪ੍ਰਾਪਤ ਹੁੰਦੀ

ਹੈ ਤਾਂ ਛੋਟੀ ਮਲੀਨਤਾ ਵੀ ਬੋਝ ਬਣਦੀ ਹੈ। ਜਦ ਇਤਨਾ ਰਸ ਪ੍ਰਾਪਤ ਹੁੰਦਾ ਹੈ ਤਦ ਬੇਰਸੀ ਵੀ ਬੋਝ ਬਣਦੀ ਹੈ। ਜਦ ਇਤਨਾ ਮਹਾਨ ਚਾਨਣਾ ਹੋਵੇ ਤਾਂ ਥੋੜ੍ਹਾ ਜਿਹਾ ਅੰਧਕਾਰ ਵੀ ਮੱਸਿਆ ਦੀ ਤਰ੍ਹਾਂ ਪ੍ਰਤੀਤ ਹੁੰਦਾ ਹੈ ਔਰ ਇਕ ਨਿੱਕੀ ਗ਼ਲਤੀ ਪਹਾੜ ਵਰਗੀ ਬਣ ਜਾਂਦੀ ਹੈ। ਬਹੁਤ ਵੱਡੀ ਸਾਵਧਾਨੀ ਦੀ ਲੋੜ ਹੈ। ਇਤਿਹਾਸ ਭਰਿਆ ਪਿਆ ਹੈ, ਇਨ੍ਹਾਂ ਉਚਾਈਆਂ ਤੋਂ ਗਿਰਨ ਵਾਲੇ ਜੋਗੀਆਂ ਦਾ, ਮਹਾਨ ਪੁਰਸ਼ਾਂ ਦਾ। ਔਰ ਇਹ ਹੈਰਾਨਗੀ ਵੀ ਹੁੰਦੀ ਹੈ, ਜੈਸੇ ਕਿ ਚੜ੍ਹਦਿਆਂ ਚੜ੍ਹਦਿਆਂ ਕੋਈ ਪਹਾੜ ਦੀ ਉੱਚੀ ਚੋਟੀ ਤੋਂ ਗਿਰ ਸਕਦਾ ਹੈ, ਇਸੇ ਤਰ੍ਹਾਂ ਜੀਵਨ ਦੀ ਸਿਖਰਤਾ 'ਤੇ ਪਹੁੰਚ ਕੇ ਵੀ ਕੋਈ ਗਿਰ ਸਕਦਾ ਹੈ ਔਰ ਇਤਿਹਾਸ ਭਰਿਆ ਪਿਆ ਹੈ, ਹਿਮਾਲਿਆ ਦੀ ਚੋਟੀ 'ਤੇ ਚੜ੍ਹਦਿਆਂ ਗਿਰੇ ਨੇ, ਮਰੇ ਨੇ, ਜੀਵਨ ਦੀ ਚੋਟੀ 'ਤੇ ਚੜ੍ਹਦਿਆਂ ਵੀ ਭ੍ਰਿਸ਼ਟ ਹੋਏ ਨੇ, ਗਿਰੇ ਨੇ ਔਰ ਸਭ ਕੁਛ ਗਵਾ ਲਿਆ। ਨਵੇਂ ਸਿਰਿਓਂ ਫਿਰ ਚੜ੍ਹਨਾ ਪਿਆ ਤੇ ਬਹੁਤ ਵੱਡੀ ਸਾਵਧਾਨੀ ਦੀ ਲੋੜ ਹੈ। ਇਥੇ ਇੰਦਰੇ ਡੋਲ ਸਕਦੇ ਨੇ, ਕੋਈ ਇੰਦਰ ਦਾ ਇੰਦ੍ਰਾਸਣ ਨਹੀਂ ਡੋਲਦਾ ਔਰ ਕੋਈ ਉਹ ਮੇਨਕਾ ਨਹੀਂ ਭੇਜਦਾ ਬਲਕਿ ਇਸ ਅਵਸਥਾ ਵਿਚ ਰਸ, ਰੰਗ, ਰੂਪ ਬਹੁਤ ਵੱਡੇ ਰੂਪ ਵਿਚ ਨਮੂਦਾਰ ਹੁੰਦਾ ਹੈ ਔਰ ਜੋਗੀ ਦੀ ਜੋਗ ਸਾਧਨਾ ਭ੍ਰਿਸ਼ਟ ਹੋ ਸਕਦੀ ਹੈ। ਨਾਮ-ਅਭਿਆਸੀ ਵੀ ਇਥੇ ਥੱਲੇ ਆ ਸਕਦਾ ਹੈ। ਇਥੇ ਬਾਰ ਬਾਰ ਅਰਦਾਸ ਦੀ ਲੋੜ ਹੈ, ਬਾਰ ਬਾਰ ਪ੍ਰਾਰਥਨਾ ਦੀ ਲੋੜ ਹੈ। ਬਾਰ ਬਾਰ ਅੰਦਰੋਂ ਆਵਾਜ਼ ਉਠੇ ਕਿ ਹੇ ਪ੍ਰਭੂ :

**ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥**

*(ਗਉੜੀ ਮ: ੫, ਪੰਨਾ 256)*

ਤੂੰ ਡੋਲਣ ਤੋਂ ਬਚਾ ਲੈ ਅਤੇ ਜੀਵਨ ਦੀ ਸਿਖਰਤਾ 'ਤੇ ਪਹੁੰਚਾ ਦੇ, ਆਪਣੇ ਤਕ ਪਹੁੰਚਾ ਦੇ। ਤੇ ਇਹ ਪੰਜਵਾਂ ਚੱਕਰ ਵਿਸ਼ੁੱਧ, ਇਸ ਨੂੰ ਵਿੰਨ੍ਹ ਕੇ ਜੈਸੇ ਹੀ ਸੁਰਤਿ ਉਪਰ ਉਠਦੀ ਹੈ ਤਾਂ ਚੇਤਨਾ ਵੀ ਉਪਰ ਉਠ ਜਾਂਦੀ ਹੈ ਔਰ ਵਾਕਿ ਸਤਿਆ ਦੀ ਪ੍ਰਾਪਤੀ ਹੋ ਜਾਂਦੀ ਹੈ, ਅਨੇਕਾਂ ਪ੍ਰਕਾਰ ਦੀਆਂ ਸਿਧੀਆਂ ਦੀ ਪ੍ਰਾਪਤੀ ਹੋ ਜਾਂਦੀ ਹੈ। ਮਨੁੱਖ ਪਾਣੀ 'ਤੇ ਚੱਲ ਸਕਦਾ ਹੈ, ਗੁਪਤ ਹੋ ਸਕਦਾ ਹੈ, ਪ੍ਰਗਟ ਹੋ ਸਕਦਾ ਹੈ, ਸੂਖਸ਼ਮ ਹੋ ਸਕਦਾ ਹੈ, ਅਸਥੂਲ ਹੋ ਸਕਦਾ ਹੈ, ਦੂਸਰਿਆਂ ਦੇ ਦਿਲਾਂ ਦੀ ਜਾਣ ਸਕਦਾ ਹੈ, ਅੰਤਰਜਾਮੀ ਹੋ ਸਕਦਾ ਹੈ, ਬਹੁਤ ਕੁਛ ਦੀ ਪ੍ਰਾਪਤੀ ਹੋ ਜਾਂਦੀ ਹੈ। ਔਰ ਇਥੇ ਜਪ ਜਾਰੀ ਰਹੇ, ਔਰ ਜਾਰੀ ਰਹਿੰਦਾ ਹੈ, ਕਿਉਂਕਿ ਰਸਨਾ 'ਤੇ ਪ੍ਰਭੂ ਵੱਸ ਗਿਆ ਹੈ ਔਰ ਉਸ ਨੂੰ ਮਹਾਨ ਰਸ ਆਉਣ ਲੱਗ ਪਿਆ ਹੈ। ਪਹਿਲੇ ਤਾਂ ਨਾਮ ਰਸ ਸੀ ਤੇ ਹੁਣ ਰਸਨਾ 'ਤੇ ਆਣ ਬੈਠਾ ਪਰਮਾਤਮਾ ਤੇ ਇਸ ਨੂੰ ਪ੍ਰਾਪਤ ਹੋਇਆ ਮਹਾਨ ਰਸ, ਰਸਾਂ ਵਿਚ ਵਾਧਾ ਹੋ

ਗਿਆ। ਅਗਰ ਸੁਰਤਿ ਉਠੀ ਤਾਂ ਛੇਵਾਂ ਚੱਕਰ ਆਗਿਆ ਚੱਕਰ, ਜੋ ਤ੍ਰਿਕੁਟੀ ਦੇ ਵਿਚ ਹੈ, ਮਸਤਕ ਦੇ ਵਿਚ ਹੈ, ਦੋ ਅੱਖਾਂ ਦੇ ਵਿਚਕਾਰ ਹੈ, ਅਗਰ ਵਿੰਨ੍ਹ ਕੇ ਉਪਰ ਉਠ ਗਈ ਤੋ ਹਜ਼ਾਰਾਂ ਪੰਖੜੀਆਂ ਵਾਲਾ ਖਿੜਿਆ ਕਮਲ ਸੁਆਗਤ ਕਰੇਗਾ। ਤਮਾਮ ਭਾਰਤ ਦੇ ਮੰਦਰਾਂ ਦੇ ਗੁੰਬਦ ਜੋ ਕਮਲ ਫੁੱਲ ਦੀ ਤਰ੍ਹਾਂ ਬਣਾਏ ਗਏ ਨੇ, ਇਹ ਸਿਰਫ਼ ਐਵੇਂ ਨਹੀਂ ਬਣਾਏ ਗਏ, ਸਿਖਰ 'ਤੇ ਕਮਲ, ਵਾਕਈ ਹਜ਼ਾਰਾਂ ਪੰਖੜੀਆਂ ਵਾਲਾ ਕਮਲ! ਗੁਰਬਾਣੀ ਦਾ ਵਾਕ:

**ਸਰੀਰ ਸਰੋਵਰ ਭੀਤਰੇ ਆਛੈ ਕਮਲ ਅਨੂਪ ॥**
**ਪਰਮ ਜੋਤਿ ਪੁਰਖੋਤਮੋ ਜਾ ਕੈ ਰੇਖ ਨ ਰੂਪ ॥**

*(ਬਿਲਾਵਲੁ ਕਬੀਰ ਜੀ, ਪੰਨਾ 857)*

ਉਹ ਹਜ਼ਾਰਾਂ ਪੰਖੜੀਆਂ ਵਾਲਾ ਕਮਲ ਖਿੜਿਆ ਹੋਇਆ ਹੈ, ਸੁਗੰਧ ਫੈਲੀ ਹੋਈ ਹੈ, ਰਸਨਾ ਦਾ ਮਹਾਂ ਰਸ ਪ੍ਰਾਪਤ ਹੋ ਗਿਐ, ਕੰਨਾਂ ਦਾ ਮਹਾਨ ਨਾਦ ਪ੍ਰਾਪਤ ਹੋ ਗਿਐ। ਹੁਣ ਮਹਾਨ ਸੁਗੰਧ, ਇਹ ਪੰਖੜੀਆਂ ਖਿੜੀਆਂ ਹੋਈਆਂ ਨੇ, ਉਸ ਚਾਨਣ ਨਾਲ ਜਿਸ ਤੋਂ ਕਰੋੜਾਂ ਸੂਰਜ ਕੁਰਬਾਨ ਕੀਤੇ ਜਾ ਸਕਦੇ ਨੇ:

**ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥**

*(ਜੈਤਸਰੀ ਮ: ੫, ਪੰਨਾ 700)*

ਇਥੇ ਸੁਰਤਿ, ਇਥੇ ਜੀਵਨ-ਸ਼ਕਤੀ, ਇਥੇ ਕੁੰਡਲਨੀ ਪੂਰੀ ਜਾਗ ਜਾਂਦੀ ਹੈ ਔਰ ਮਨੁੱਖ ਪੂਰਨ ਪੁਰਖ ਹੋ ਜਾਂਦਾ ਹੈ। ਮਰ ਕੇ ਕੋਈ ਪੂਰਾ ਨਹੀਂ ਹੁੰਦਾ, ਜਿਤਨਾ ਚਿਰ ਉਹ ਜੀਵਦਿਆਂ ਜੀਅ ਪੂਰਾ ਨਾ ਹੋਵੇ। ਉਹ ਪੂਰਾ ਹੋ ਜਾਂਦਾ ਹੈ, ਪੂਰਨ ਪੁਰਖ ਹੋ ਜਾਂਦਾ ਹੈ, ਪਰਮਾਤਮਾ ਦਾ ਰੂਪ ਹੋ ਜਾਂਦਾ ਹੈ, ਈਸ਼ਵਰ ਦਾ ਰੂਪ ਹੋ ਜਾਂਦਾ ਹੈ:

**ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥**
**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥**

*(ਸੋਰਠਿ ਮ: ੯, ਪੰਨਾ 633)*

ਭਗਤ ਕਬੀਰ ਜੀ ਫ਼ੁਰਮਾਉਂਦੇ ਹਨ:

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥**

*(ਰਾਮਕਲੀ ਕਬੀਰ ਜੀ, ਪੰਨਾ 969)*

ਬੂੰਦ ਸਾਗਰ ਹੋ ਜਾਂਦੀ ਹੈ। ਕਬੀਰ ਰਾਮ ਹੋ ਗਏ, ਰਾਮ ਕਬੀਰ ਹੋ ਗਏ। ਅਕੱਥ ਕਥਾ ਬਿਆਨ ਤੋਂ ਪਰੇ ਹੈ, ਇਸ ਨੂੰ ਅਲਫ਼ਾਜ਼ਾਂ ਵਿਚ ਬਿਆਨ ਨਹੀਂ ਕੀਤਾ

ਜਾ ਸਕਦਾ। ਇਥੇ ਜੀਵਨ ਯਾਤਰਾ ਸਫਲ ਹੋ ਜਾਂਦੀ ਹੈ। ਮੁੜ ਕੇ ਕੋਈ ਜਨਮ ਨਹੀਂ ਹੁੰਦਾ। ਇਥੇ ਹੀ ਪਹੁੰਚ ਕੇ ਕਬੀਰ ਜੀ ਕਹਿੰਦੇ ਨੇ:

**ਬਹੁਰਿ ਹਮ ਕਾਹੇ ਆਵਹਿਗੇ ॥**
**ਆਵਨ ਜਾਨਾ ਹੁਕਮੁ ਤਿਸੈ ਕਾ ਹੁਕਮੈ ਬੁਝਿ ਸਮਾਵਹਿਗੇ ॥**
*(ਮਾਰੂ ਕਬੀਰ ਜੀ, ਪੰਨਾ 1103)*

ਅਸੀਂ ਹੁਕਮੀ ਦੇ ਹੁਕਮ ਨੂੰ ਜਾਣ ਲਿਐ ਔਰ ਜਾਣ ਕੇ ਉਸ ਦੇ ਹੁਕਮ ਵਿਚ ਲੀਨ ਹੋ ਗਏ ਹਾਂ। ਆਵਣਾ ਜਾਵਣਾ ਮਿਟ ਗਿਆ, ਟਿਕਾਣੇ 'ਤੇ ਜਾ ਪਹੁੰਚੇ, ਮੰਜ਼ਲ ਨਸੀਬ ਹੋ ਗਈ, ਘਰ ਨਸੀਬ ਹੋ ਗਿਆ। ਅਨੰਤ ਕਾਲ ਤੋਂ ਵਿਛੜੀ ਜੀਵਨ ਚੇਤਨਾ ਆਪਣੇ ਘਰ ਵਿਚ ਆ ਗਈ। ਇਸ ਨੂੰ ਕਹਿੰਦੇ ਨੇ ਮੁਕਤ ਹੋ ਗਈ, ਸਾਰੇ ਬੰਧਨ ਟੁੱਟ ਗਏ ਔਰ ਬੰਧਨਾਂ ਵਿਚੋਂ ਵੱਡਾ ਬੰਧਨ ਸੀ, ਬਾਰ ਬਾਰ ਜੰਮਣਾ ਤੇ ਮਰਨਾ:

**ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥**
**ਬਹੁਤੁ ਸਜਾਇ ਪਇਆ ਦੇਸਿ ਲੰਮੈ ॥** *(ਮਾਰੂ ਮ: ੫, ਪੰਨਾ 1020)*

ਇਹ ਸਿਲਸਿਲਾ ਖ਼ਤਮ ਹੋ ਗਿਆ, ਇਹੀ ਸਭ ਤੋਂ ਵੱਡਾ ਦੁਖ ਸੀ। ਜਨਮ ਹੋ ਗਿਆ ਤੇ ਹੁਣ ਜੀਵਨ ਵਿਚ ਰੋਗ ਵੀ ਚੱਲੇਗਾ, ਸੋਗ ਵੀ ਚੱਲੇਗਾ ਔਰ ਤਰ੍ਹਾਂ ਤਰ੍ਹਾਂ ਦੇ ਦੁੱਖ ਸਵਾਗਤ ਕਰਨਗੇ, ਰੋਜ਼ ਝੋਲੀ ਦੇ ਵਿਚ ਪੈਣਗੇ। ਇਹ ਸਭ ਕੁਛ ਪਿੱਛੇ ਰਹਿ ਗਿਆ, ਫਿਰ ਸਾਰੇ ਬੰਧਨ ਟੁੱਟ ਗਏ, ਹੁਣ ਤਾਂ ਗੁਣਾਂ ਦੇ ਸਾਗਰ ਵਿਚ ਲੀਨ ਹੋ ਗਏ, ਪਰਮ ਮੋਖਸ਼ ਦੀ ਪ੍ਰਾਪਤੀ ਹੋ ਗਈ। ਇਥੇ ਪਹੁੰਚ ਕੇ ਕੁਝ ਮੁਕਤ ਆਤਮਾਵਾਂ ਫਿਰ ਜਨਮ ਲੈਂਦੀਆਂ ਨੇ। ਜੀਵਨ ਦੀ ਲਾਲਸਾ ਕਰਕੇ ਨਹੀਂ, ਉਸ ਦਾ ਕਾਰਨ ਕੁਛ ਹੋਰ ਹੁੰਦਾ ਹੈ। ਜਿਵੇਂ ਇਕ ਮੱਲਾਹ ਨੇ ਬੇੜੀ ਵਿਚ ਪੂਰ ਬਿਠਾ ਕੇ ਪਾਰ ਕੀਤਾ। ਸੰਧਿਆ ਦਾ ਸਮਾਂ, ਮੁਸਾਫ਼ਰ ਪਾਰ ਹੋ ਕੇ ਆਪਣੇ ਘਰਾਂ ਨੂੰ ਚੱਲ ਪਏ। ਮੱਲਾਹ ਨੇ ਵੀ ਬੇੜੀ ਕਿੱਲੇ ਨਾਲ ਬੰਨ੍ਹ ਦਿੱਤੀ ਔਰ ਆਪਣੇ ਘਰ ਦੀ ਤਿਆਰੀ ਕਰਨ ਲੱਗਾ ਕਿਉਂਕਿ ਸੰਧਿਆ ਹੋ ਗਈ। ਪਰ ਕੀ ਦੇਖਦਾ ਹੈ ਕਿ ਉਰਾਰ ਇਕ ਹੋਰ ਪੂਰ ਆਵਾਜ਼ਾਂ ਮਾਰ ਰਿਹਾ ਹੈ—ਸਾਨੂੰ ਵੀ ਪਾਰ ਕਰੋ, ਰਾਤ ਪੈ ਰਹੀ ਹੈ, ਜੰਗਲ ਵਿਚ ਰਹਿਣਾ ਪਏਗਾ, ਸਾਨੂੰ ਵੀ ਪਾਰ ਕਰੋ। ਵਾਸਤੇ ਪਾ ਰਹੇ ਨੇ। ਤੇ ਦਇਆ-ਵੱਸ ਹੋ ਕੇ ਇਹ ਮੱਲਾਹ, ਜੋ ਪਾਰ ਹੈ, ਫਿਰ ਉਰਾਰ ਆ ਜਾਂਦਾ ਹੈ। ਬੇੜੀ ਨੂੰ ਫਿਰ ਉਰਾਰ ਲੈ ਆਉਂਦਾ ਹੈ, ਉਨ੍ਹਾਂ ਨੂੰ ਪਾਰ ਕਰਨ ਲਈ। ਇਸ ਤਰ੍ਹਾਂ ਦੀਆਂ ਮੁਕਤ ਆਤਮਾਵਾਂ ਜੋ ਭਉ ਸਾਗਰ ਤੋਂ ਪਾਰ ਹੋ ਗਈਆਂ ਨੇ, ਦਇਆ-ਵੱਸ ਹੋ ਕੇ

ਫਿਰ ਆ ਜਾਂਦੀਆਂ ਨੇ, ਜੈਸੇ :

**ਸਚੇ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ ॥**
**ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ ॥**

*(ਵਾਰ ਮਲਾਰ ਮ: ੧, ਪੰਨਾ 1281)*

ਧਰਤੀ ਦੀ ਵਿਆਕੁਲਤਾ, ਤਪਸ਼ ਨੂੰ ਦੇਖ ਕੇ ਜੈਸੇ ਬੱਦਲ ਬਰਸਦੇ ਨੇ, ਇਵੇਂ ਹੀ ਜੀਵਾਂ ਦੀਆਂ ਵਿਆਕੁਲਤਾਵਾਂ ਨੂੰ ਦੇਖ ਕੇ ਕਈ ਮੁਕਤ ਆਤਮਾਵਾਂ ਵਾਪਸ ਆ ਜਾਂਦੀਆਂ ਨੇ ਔਰ ਇਨ੍ਹਾਂ ਨੂੰ ਹੀ ਪੈਗ਼ੰਬਰ ਕਹਿੰਦੇ ਨੇ, ਇਨ੍ਹਾਂ ਨੂੰ ਹੀ ਅਵਤਾਰ ਕਹਿੰਦੇ ਨੇ, ਇਨ੍ਹਾਂ ਨੂੰ ਹੀ ਗੁਰੂ ਕਹਿੰਦੇ ਨੇ। ਮੁਕਤ ਹੁੰਦੇ ਨੇ, ਲੇਕਿਨ ਸਿਰਫ਼ ਮੁਕਤ ਕਰਨ ਲਈ ਆ ਜਾਂਦੇ ਨੇ, ਕਿਉਂਕਿ :

**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥**

*(ਗਉੜੀ ਸੁਖਮਨੀ ਮ: ੫, ਪੰਨਾ 295)*

ਆਪ ਤਾਂ ਮੁਕਤ ਹੁੰਦੇ ਨੇ, ਜਗਤ ਨੂੰ ਮੁਕਤ ਕਰਨ ਲਈ ਫਿਰ ਜਨਮ ਲੈ ਲੈਂਦੇ ਨੇ। ਔਰ ਆਪ ਵੀ, ਜੋ ਸੰਸਾਰਕ ਜੀਵਨ ਹੈ, ਉਸ ਨੂੰ ਕਬੂਲ ਕਰ ਲੈਂਦੇ ਨੇ। ਪਰ ਉਹ ਸਰੀਰ ਵਿਚ ਜਗਦੀ ਹੋਈ ਲਾਟ ਹੁੰਦੇ ਨੇ ਔਰ ਮਨੁੱਖੀ ਸਰੀਰ ਵਿਚ ਪੂਰਨ ਪਰਮਾਤਮਾ ਹੁੰਦੇ ਨੇ, ਮੁਕਤ ਹੁੰਦੇ ਨੇ, ਈਸ਼ਵਰ ਦਾ ਰੂਪ ਹੁੰਦੇ ਨੇ, ਨਿਰੰਕਾਰ ਦੀ ਬਿਭੂਤੀ ਹੁੰਦੇ ਨੇ। ਇਸ ਤਰ੍ਹਾਂ ਜਦ ਜਦ ਵੀ ਜੀਵਾਂ ਦੀ ਪੁਕਾਰ ਬਹੁਤ ਹੋ ਜਾਏ, ਜਗਤ ਬਹੁਤ ਦੁਖੀ ਹੋ ਜਾਏ, ਕੋਈ ਨਾ ਕੋਈ ਮੁਕਤ ਆਤਮਾ ਵਾਪਸ ਆ ਜਾਂਦੀ ਹੈ। ਜੈਸੇ ਧੰਨ ਗੁਰੂ ਗੋਬਿੰਦ ਸਿੰਘ ਜੀ ਫ਼ੁਰਮਾਨ ਕਰਦੇ ਨੇ :

**ਜਬ ਜਬ ਹੋਇ ਅਰਿਸ਼ਟ ਅਪਾਰਾ ॥**
**ਤਬ ਤਬ ਦੇਹ ਧਰਤ ਅਵਤਾਰਾ ॥**

ਕਵੀ ਤੁਲਸੀ ਜੀ ਫ਼ੁਰਮਾਨ ਕਰਦੇ ਨੇ :

**ਜਬ ਜਬ ਹੋਇ ਧਰਮ ਕੀ ਹਾਨੀ।**
**ਬਹੜੈਂ ਅਸੁਰ ਅਧਮ ਅਭਿਮਾਨੀ।**
**ਤਬ ਤਬ ਵਿਵਧ ਪ੍ਰਭੁ ਸਰੀਰਾ।**
**ਹਰੀ ਕ੍ਰਿਪਾ ਨਿਧਿ ਸਜਨ ਪੀਰਾ।**

ਤੋ ਇਸ ਤਰ੍ਹਾਂ ਉਹ ਮੁਕਤ ਆਤਮਾਵਾਂ ਜੋ ਪਰਮਾਤਮਾ ਦਾ ਰੂਪ ਹਨ, ਫਿਰ ਆ ਜਾਂਦੀਆਂ ਨੇ। ਹਰ ਜੀਵਨ ਚੇਤਨਾ ਪੂਰਨ ਪੁਰਖ ਹੋ ਜਾਂਦੀ ਹੈ, ਪਰਮਾਤਮਾ

ਦਾ ਸਰੂਪ ਹੋ ਜਾਂਦੀ ਹੈ। ਜਦ ਆਗਿਆ ਚੱਕਰ ਨੂੰ ਵਿੰਨ੍ਹ ਕੇ ਉਪਰ ਉਠਦੀ ਹੈ, ਇਸ ਅਵਸਥਾ ਨੂੰ ਗੁਰਬਾਣੀ ਇੰਜ ਬਿਆਨ ਕਰਦੀ ਹੈ:

**ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥**
**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥**

*(ਬਿਲਾਵਲੁ ਮ: ੫, ਪੰਨਾ 846)*

ਜੀਵਨ ਯਾਤਰਾ ਸੰਪੂਰਨ ਹੋ ਗਈ, ਮੁਕੰਮਲ ਹੋ ਗਈ। ਕਿਰਨ ਸੂਰਜ ਹੋ ਗਈ, ਬੂੰਦ ਸਾਗਰ ਹੋ ਗਈ, ਆਤਮਾ ਪਰਮਾਤਮਾ ਹੋ ਗਈ; ਜਗਤ 'ਤੇ ਆਇਆ ਸਫਲ ਹੋ ਗਿਆ, ਸੰਸਾਰ 'ਤੇ ਆਇਆ ਸਫਲ ਹੋ ਗਿਆ। ਐਸਾ ਹਰ ਮਨੁੱਖ ਪ੍ਰਾਰਥਨਾ ਨਾਲ ਭਰ ਜਾਂਦਾ ਹੈ:

**ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥**
**ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥**

*(ਵਾਰ ਬਿਲਾਵਲੁ, ਸਲੋਕ ਮ: ੩, ਪੰਨਾ 853)*

ਹੇ ਪ੍ਰਭੂ! ਸਭ ਦੀ ਜੀਵਨ ਯਾਤਰਾ ਸਫਲ ਕਰ। ਜਲਦੇ ਹੋਏ ਜਗਤ ਨੂੰ ਮੁਕਤ ਕਰ, ਦੁੱਖਾਂ ਤੋਂ ਮੁਕਤੀ ਕਰਾ, ਜਨਮ ਮਰਨ ਤੋਂ ਮੁਕਤੀ ਕਰਾ। ਪਰਮ-ਅਨੰਦ ਇਨ੍ਹਾਂ ਦੀ ਝੋਲੀ ਵਿਚ ਪਾ। ਮਨੁੱਖ ਇਸ ਤਰ੍ਹਾਂ ਦੀ ਪ੍ਰਾਰਥਨਾ ਨਾਲ ਭਰ ਜਾਂਦਾ ਹੈ। ਜੈਸੇ ਪੱਕੇ ਨਾਰੀਅਲ ਵਿਚ ਗਿਰੀ ਖੋਲ ਨੂੰ ਛੱਡ ਦਿੰਦੀ ਹੈ, ਇਸ ਤਰ੍ਹਾਂ ਤਨ ਵਿਚ ਰਹਿੰਦਿਆਂ ਹੋਇਆਂ ਵੀ ਐਸਾ ਪੁਰਖ ਤਨ ਦੀ ਪਕੜ ਤੋਂ ਮੁਕਤ ਰਹਿੰਦਾ ਹੈ, ਔਰ ਇਸ ਅਵਸਥਾ ਨੂੰ ਨਿਰਲੇਪਮਈ ਅਵਸਥਾ ਕਹਿੰਦੇ ਨੇ। ਜਦ ਉਹ ਨਿਰਲੇਪ ਹੋ ਜਾਂਦਾ ਹੈ ਤੇ ਸੰਸਾਰ ਤੋਂ ਨਿਰਲੇਪ ਹੋ ਜਾਂਦਾ ਹੈ। ਇਸ ਤਰ੍ਹਾਂ ਦੇ ਪੁਰਸ਼ ਨੂੰ ਕਹਿੰਦੇ ਨੇ ਇਹ ਸੰਸਾਰ ਵਿਚ ਰਹਿੰਦਾ ਹੋਇਆ ਵੀ ਸੰਸਾਰ ਵਿਚ ਨਹੀਂ ਹੈ, ਇਹ ਸਰੀਰ ਵਿਚ ਰਹਿੰਦਾ ਹੋਇਆ ਵੀ ਸਰੀਰ ਵਿਚ ਨਹੀਂ ਹੈ, ਇਹ ਤਾਂ ਪਰਮਾਤਮਾ ਦਾ ਰੂਪ ਹੈ, ਇਹ ਪਰਮਾਤਮਾ ਵਿਚ ਲੀਨ ਹੋ ਕੇ ਪਰਮਾਤਮਾ ਹੋ ਗਿਆ ਹੈ, ਈਸ਼ਵਰ ਹੋ ਗਿਆ ਹੈ, ਅਕਾਲ ਪੁਰਖ ਦਾ ਰੂਪ ਹੋ ਗਿਆ ਹੈ। ਸਾਰਿਆਂ ਦੀ ਏਹੀ ਮੰਜ਼ਲ ਹੈ। ਭਜਨ ਦਾ, ਨਾਮ ਅਭਿਆਸ ਦਾ ਏਹੀ ਮਨੋਰਥ ਹੈ ਕਿ ਤੂੰ ਸਾਗਰ ਹੋਵੇਂ, ਕਿਰਨ, ਪੂਰਨ ਸੂਰਜ, ਤਾਂ ਕਿ ਜੀਵਨ ਦਾ ਜੋ ਲਕਸ਼ ਹੈ, ਉਸ ਦੀ ਪ੍ਰਾਪਤੀ ਹੋ ਸਕੇ। ਇਕ ਹੋਰ ਬੋਧ ਵੀ ਇਸ ਅਵਸਥਾ ਵਿਚ ਆ ਕੇ ਹੁੰਦਾ ਹੈ ਕਿ ਜਿਸ ਨੂੰ ਮੈਂ ਹੋਰ ਹੋਰ ਕਹਿੰਦਾ ਸੀ, ਉਹ ਤਾਂ ਹੁਣ ਮੈਂ ਹੀ ਨਿਕਲਿਆ। ਮੈਂ ਤੇ ਤੂੰ, ਇਹ ਸੰਬੰਧ ਖ਼ਤਮ ਹੋ ਜਾਂਦਾ ਹੈ, ਉਥੇ ਇਕ ਹੀ ਰਹਿ ਜਾਂਦਾ ਹੈ। ਹੈਰਾਨਗੀ ਪੈਦਾ ਹੁੰਦੀ ਹੈ ਕਿ ਜਿਸ ਨੂੰ ਮੈਂ ਹੋਰ ਹੋਰ ਕਹਿੰਦਾ ਸੀ,

ਹੋਰ ਪਾਸੇ ਲੱਭਦਾ ਸੀ, ਉਹ ਹੋਰ ਨਹੀਂ, ਉਹ ਤਾਂ ਤੂੰ ਹੀ ਸੀ :

**ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰੁ ॥**
**ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ ॥੯੭॥**

*(ਸਲੋਕ ਕਬੀਰ ਜੀ, ਪੰਨਾ 1369)*

ਪੈਂਡੇ ਬਿਨ ਬਾਟ ਘਨੇਰੀ, ਬੜੇ ਚਲੇ, ਬੜੇ ਚਲੇ, ਪੈਂਡਾ ਤਾਂ ਕੁਛ ਵੀ ਨਹੀਂ ਸੀ; ਉਹ ਹੀ ਸੀ, ਉਹ ਹੀ ਸੀ, ਉਹ ਤੇ ਕੋਲ ਸੀ ਪਰ ਜਦੋਂ ਪਤਾ ਚਲਿਆ ਤਾਂ ਸਮਝ ਲਉ ਮਹਾਨ ਹੋ ਗਏ। ਜਿਤਨਾ ਚਿਰ ਪਤਾ ਨਾ ਚਲੇ ਤਾਂ ਪੁੱਛਦੇ ਰਹਿੰਦੇ ਹਾਂ, ਤੋ ਪਤਾ ਚੱਲੇ, ਉਸ ਲਈ ਮੂਲ ਸਾਧਨ ਹੈ ਜਪ :

**ਜਪਹੁ ਤ ਏਕੋ ਨਾਮਾ ॥**
**ਅਵਰਿ ਨਿਰਾਫਲ ਕਾਮਾ ॥੧॥ ਰਹਾਉ ॥**

*(ਸੂਹੀ ਮਹਲਾ ੧, ਪੰਨਾ 728)*

ਜਪ ਹੀ ਕਰਮਾਂ ਵਿਚੋਂ ਮਹਾਨ ਕਰਮ ਹੈ ਔਰ ਜਪ ਦੀ ਧੁਨੀ, ਇਸ ਸੁੱਤੀ ਹੋਈ ਚੇਤਨਾ ਨੂੰ ਜਗਾਉਂਦੀ ਹੈ। ਜਿਤਨਾ ਮਨੁੱਖ ਜਾਗਦਾ ਜਾਏਗਾ, ਉਤਨਾ ਸਿਆਣਾ ਹੁੰਦਾ ਜਾਏਗਾ, ਉਤਨਾ ਰਸ ਪ੍ਰਾਪਤ ਹੁੰਦਾ ਜਾਏਗਾ, ਉਤਨੀ ਸਮਝ ਪ੍ਰਾਪਤ ਹੁੰਦੀ ਜਾਏਗੀ। ਪੂਰਨ ਜਾਗ ਗਿਆ ਤਾਂ ਪਰਮਾਤਮਾ ਹੋ ਗਿਆ, ਈਸ਼ਵਰ ਹੋ ਗਿਆ।

•